# ਧਾਰਮਿਕ ਗੀਤ ਸੰਗ੍ਰਹਿ




+ਗੀਤਕਾਰ+

ਐਚ. ਐਸ. 'ਨੀਰ'
ਗਿਆਨੀ

*

ਜੇ ਡੀ. 'ਮਸਤਾਨਾ'
ਗਿਆਨੀ


----


ਪ੍ਰਕਾਸ਼ਕ-




AMRITSAR--DELHI—BOMBAY

ਪ੍ਰਕਾਸ਼ਕ–

ਬੀ. ਸੀ. ਬੇਕਲ
ਮਾਲਕ–ਬੇਕਲ ਬੁੱਕ ਏਜੰਸੀ,
ਚੌਂਕ ਬਾਬਾ ਸਾਹਿਬ, ਅੰਮ੍ਰਿਤਸਰ

ਪਹਿਲੀ ਵਾਰ ਜਨਵਰੀ ੧੯੪੪
ਦੂਜੀ ਵਾਰ ਅਕਤੂਬਰ ੧੯੪੫
ਤੀਜੀ ਵਾਰ ਜੂਨ ੧੯੪੮

ਪ੍ਰਿੰਟਰ–
ਕਸ਼ਮੀਰਾ ਸਿੰਘ
ਕਸ਼ਮੀਰ ਪ੍ਰਿੰਟਿੰਗ ਪ੍ਰੈਸ
ਬਜ਼ਾਰ ਸੋਢੀਆਂ ਅੰਮ੍ਰਿਤਸਰ

# ਪ੍ਰਸੰਸਾ

ਅਸਾਂ 'ਮਾਛੀ ਵਾੜੇ' ਪੁਸਤਕ ਦੇ ਗੀਤਾਂ ਨੂੰ ਬੜੀ ਦਿਲਚਸਪੀ ਨਾਲ ਪੜ੍ਹਿਆ ਹੈ ਅਤੇ ਪੜ੍ਹਨ ਦੇ ਬਾਅਦ ਇਸ ਨਤੀਜੇ ਤੇ ਪਹੁੰਚਾ ਹਾਂ ਕਿ ਹੋਰ ਚਾਰ ਦਿਨਾਂ ਤਕ ਇਨ੍ਹਾਂ ਗੀਤ ਦੀਆਂ ਤਰਜ਼ਾਂ ਪੁਰਾਣੀਆਂ ਹੋ ਜਾਣਗੀਆਂ ਪਰ ਇਹ ਗੀਤ ਗੁਰਮਤ ਪਿਆਰਿਆਂ ਵਾਸਤੇ ਸਦਾ ਹੀ ਨਵੇਂ ਰਹਿਣਗੇ।

ਅਸੀਂ 'ਨੀਰ' ਜੀ ਅਤੇ 'ਮਸਤਾਨਾ' ਜੀ ਨੂੰ ਇਸ ਪੁਸਤਕ ਬਾਬਤ ਦਿਲੋਂ ਵਧਾਈ ਦੇਂਦੇ ਹਾਂ।

ਵਿਦਿਆ ਨਾਥ ਸੇਠ (ਰੇਡਿਓ ਆਰਟਿਸਟ)

ਜਸਵੰਤ ਕੌਰ ਬੀ. ਏ. (ਰੇਡਿਓ ਆਰਟਿਸਟ)

ਜੋਗਿੰਦਰ ਕੌਰ (ਰੇਡਿਓ ਆਰਟਿਸਟ)

# ਪੰਜਾਬੀ ਸੱਹਿਤ ਦੀ ਉਸਾਰੀ ਵਿਚ

# ਸਾਡੀ ਦੌੜ

ਨਾਵਲ:—

ਜੀਵਨ ਗੁੰਝਲ ਅਮੋਲ ੨॥)
ਸੇਵਦਾਰ ,, ੨।)
ਪ੍ਰੇਮ ਪਿਆਸੇ ਸੁਸ਼ੀਲਾ ੧)
ਨਥਾਵੇਂ ਰਾਹੀ ਬੇਕਲ ੨॥)

ਕਹਾਣੀਆਂ:—

ਤਿਤਰ ਖੰਭੀਆਂ ਅਮੋਲ ੧॥)
ਟੁਟੇ ਦਿਲ 'ਪਾਰਸ' ੨)
ਟੈਗੋਰ ਕਹਾਣੀਆਂ ਸ਼ਾਦ ੨)
ਗੁਨਾਹ ਦੀਆਂ ਰਾਤਾਂ ਸ਼ਾਦ ੨।)
ਹਸਦੀਆਂ ਦੁਨੀਆਂ ਤੀਰ ੧॥)
ਰੋਂਦੀ ਦੁਨੀਆਂ ਤੀਰ ੧॥)

ਧਾਰਮਿਕ ਗੀਤ:—

ਮਾਛੀਵਾੜਾ ਨੀਰ ਮਮਤਾਨਾ ੧)
ਮਖਤੂਰ ਤਰਾਨੇ ਮਖਮੂਰ ।॥)
ਕੰਧਾਂ ਸ੍ਰਹੰਦ ਦੀਆਂ ਨੀਰ-ਮਸਤਾਨਾ ੧)
ਤੱਤੀਆਂ ਲੋਹਾਂ ਨੀਰ-ਮਸਤਾਨਾ ੧)

ਨਾਟਕ:—

ਪ੍ਰੀਤੋ ਮਸਤਾਨਾ ੧।)
ਜਨਾਮਾ ਮਸਤਾਨਾ ੧॥)
ਪਥਰ ਦੀਆਂ ਕੁੜੀਆਂ ੧।)

ਕਵਿਤਾ:—

ਅਰਸ਼ੀ ਦਰਸ਼ਨ ਬੇਕਲ ੩।)
,, ,, ਛੋਟਾ ਬਿਨਾ ਤਸਵੀਰਾਂ ੧)
ਮਿਠੇ ਮਿਹਣੇ ਹਸੌਣੀਆਂ ਕਵਿਤਾਵਾਂ ੨)
ਪਰਲੋ ਪਾਰ ਆਸੀ ੨)
ਬਰਖਾ ਬਲਗਣ ੨।)
ਜੀਵਨ ਲਹਿਰਾਂ ਬੇਕਲ ੧॥)
ਸਤਰੰਗੀ ਪੀਂਘ ਉਰਦੂ ਅੱਤਰ ੧।)
ਚਾਨਣੀਆਂ ਰਾਤਾਂ ਸ਼ਾਮ ੧।)
ਪਲਕਾਂ ਓਹਲੇ ਪ੍ਰਭਜੋਤ ੧॥)

ਛੇਤੀ ਛਪ ਰਹੀਆਂ

ਨਚਦੀ ਜਵਾਨੀ ਬੇਕਲ ੨॥)
ਲਾਟਾਂ ਮਾਹੀਆ ੨)
ਉਹ ਬਦਲ ਗਈ ਜਸਵੰਤ ੩)

## ਬੇਕਲ ਬੁਕ ਏਜੰਸੀ

ਚੌਂਕ ਬਾਬਾ ਸਾਹਿਬ, ਅੰਮ੍ਰਿਤਸਰ

# ਤਤਕਰਾ

## ਕੇਹੜੀ ਸੂਲ ਕਿਥੇ ?

# ਗੀਤ

ਜਦ ਕਵੀ ਸੁਤਾ ਹੁੰਦਾ ਹੈ
ਤਾਂ
ਉਸ ਦੇ ਗੀਤ ਦੁਨੀਆਂ ਨੂੰ ਹਲੂਣ ਹਲੂਣ ਕੇ
ਜਗਾ ਰਹੇ ਹੁੰਦੇ ਹਨ

ਪਰ

ਜਦ ਕਵੀ ਜਾਗ ਰਿਹਾ ਹੁੰਦਾ ਹੈ
ਤਾਂ
ਉਸ ਦੇ ਗੀਤ ਤੜਫਦੇ ਦਿਲਾਂ ਨੂੰ
ਥਾਪੜ ਥਾਪੜ ਕੇ ਮਿਠੀ ਨੀਂਦ
ਸੁਲਾਂਦੇ ਹਨ

"ਨੀਰ–ਮਸਤਾਨਾ"

# ਇਹ ਕਹਿਰ ਕੀ ਕਮਾਇਆ

ਅਲਾਹ ਖਤਾ ਕਿਆ ਹੈ........ (ਮਹਿੰਦੀ)

ਚੰਦੂ ਤੂੰ ਚੰਦਰੇ ਇਹ ਕਹਿਰ ਕੀ ਕਮਾਇਆ
ਤਤੀਆਂ ਤੂੰ ਲੋਹਾਂ ਤੇ ਗੁਰੂ ਅਰਜਨ ਬਠਾਇਆ

ਮੀਆਂ ਮੀਰ ਪਿਆ ਇਟ ਨਾਲ ਇਟ ਵਜਾਏ
ਨੂੰਹ ਚੰਦੂ ਦੀ, ਰੋ ਰੋ ਨੈਣ ਸੁਜਾਏ
ਪਰ ਤੈਨੂੰ ਚੰਦਰੇ ਕੋਈ ਤਰਸ ਨਾ ਆਇਆ
ਚੰਦੂ..........

ਢੱਲੇ ਅਗ ਦੇ ਭਾਂਬੜ ਉਪਰ ਗਰਮ ਰੇਤਾ ਪਵਾਈ
ਧੰਨ ਧੰਨ ਗੁਰੂ ਅਰਜਨ ਮੂੰਹੋਂ ਨਾ ਸੀ ਅਲਾਈ
ਭਾਨਾ ਕਰਤਾਰ ਦਾ ਏ ਮੁਖੋਂ ਫਰਮਾਇਆ
ਚੰਦੂ ਚੰਦਰੇ..........

ਬਧੀਆਂ ਗੁਰੂ ਗ੍ਰੰਥ ਦੀਆਂ ਮੇਰੇ ਦਾਤਾ ਤੂੰ ਬੀੜਾਂ
ਕਟਣ ਜੋ ਚੁਰਾਸੀ ਦੀਆਂ ਦੁਖ ਦਰਦ ਸਭ ਪੀੜਾਂ
ਅਜ ਓਸੇ ਗੁਰੂ ਦਾ ਦਿਨ ਵਡਭਾਗੀ ਆਇਆ
ਚੰਦੂ ਤੂੰ ਚੰਦਰੇ..........

ਜ਼ੁਲਮਾਂ ਦੀ ਕਾਲੀ ਰਾਤ ਨਹੀਂ ਹੁੰਦੀ ਸਵੇਰਾ
ਤੇਰਾ ਦਰ ਛਡ ਕੇ, ਫੜਾਂ ਦਰ ਕਿਹੜਾ
ਤੂੰ ਸਬਰ ਥੀਂ ਮਾਹੀ ਸਬਰ ਕਮਾਇਆ
ਚੰਦੂ ਤੂੰ ਚੰਦਰੇ........

# ਮੇਰਾ ਸ਼ਾਹ ਸਵਾਰ ਨੀ

ਤਰਜ਼-ਅਫਸਾਨਾ ਲਿਖ ਰਹੀ ਹੂੰ (ਦਰਦ)

ਸੂਲਾਂ ਤੇ ਜਾ ਸੁਤਾ ਹੈ, ਮੇਰਾ ਸ਼ਾਹ ਸਵਾਰ ਨੀ।
ਟੋਟੇ ਜਿਗਰ ਦੇ ਜਿਸ ਨੇ, ਵਾਰੇ ਨੇ ਚਾਰ ਨੀ।

ਜਾਮਾ ਹੈ ਲੀਰੋ ਲੀਰ ਤੇ ਛਾਲੇ ਨੇ ਚਮਕਦੇ,
ਸੁੱਤਾ ਹੈ ਬੇੜੀ ਹਿੰਦ ਦੀ ਡੁਬਦੀ ਨੂੰ ਤਾਰ ਨੀ।

ਸਰਵੰਸ ਦੇ ਕੇ ਲੈਂਦਾ ਹੈ ਆਜ਼ਾਦੀ ਵਤਨ ਦੀ,
ਸੜਦਾ ਕਲੇਜਾ ਹਿੰਦ ਦਾ ਉਸ ਦਿਤਾ ਠਾਰ ਨੀ।

ਸੁੱਤਾ ਹੈ ਫਿਰ ਵੀ ਹੱਥ ਹੈ ਸ਼ਮਸ਼ੀਰ ਦੇ ਉੱਤੇ,
ਸੂਲਾਂ ਚਰਨ ਚੁੰਮਦੀਆਂ ਨੇ ਸੌ ਸੌ ਵਾਰ ਨੀ।

ਸੂਲਾਂ ਤੇ ਜਾ ਸੁੱਤਾ ਹੈ, ਮੇਰਾ ਸ਼ਾਹ ਸਵਾਰ ਨੀ।
ਟੋਟੇ ਜਿਗਰ ਦੇ ਜਿਸ ਨੇ, ਵਾਰੇ ਨੇ ਚਾਰ ਨੀ।

"ਨੀਰ"



# ਤੱਤੀਆਂ ਲੋਹਾਂ ਤੇ

ਤਰਜ਼–ਕੋਈ ਰੋਕੇ ਉਸੇ........ (ਸੰਧੂਰ)

ਤੱਤੀਆਂ ਲੋਹਾਂ ਤੇ, ਗੁਰੂ ਅਰਜਨ,
ਹੱਸ ਹੱਸ ਸ਼ੁਕਰ ਗੁਜ਼ਾਰ ਦਾ ਏ ।
ਖਾਤਿਰ ਪੰਥ ਦੀ, ਪੰਥ ਦਾ ਵਾਲੀ ਏ,
ਪਿਆ ਕਸ਼ਟ ਤੇ ਕਸ਼ਟ ਸਹਾਰ ਦਾ ਏ ।

ਚੰਦੂ ਤਾਂ ਵੈਰ ਕਮਾਇਆ ਪਰ,
ਖਲਕਤ ਪਈ ਸਾਰੀ ਰੋਂਦੀ ਏ,
ਨਾ ਪਰਲੋ ਲੈ ਆਵੇ ਮੀਆਂ ਮੀਰ,
ਪਿਆ ਸ਼ਾਂਤੀ ਸ਼ਾਂਤੀ ਉਚਾਰ ਦਾ ਏ ।
ਤੱਤੀਆਂ ਲੋਹਾਂ ਤੇ........

ਮੈਂ ਮਿਟ ਜਾਵਾਂ ਭਾਵੇਂ ਮਿਟ ਜਾਵਾਂ,
ਪਰ ਚੜ੍ਹਦੀ ਕਲਾ ਵਿਚ ਪੰਥ ਰਹੇ,
'ਮਸਤਾਨਾ' ਆਪਣਾ ਆਪ ਮਿਟਾ,
ਥੰਮ ਵਾਂਗ ਪੰਥ ਖਿਲ੍ਹਾਰ ਦਾ ਏ ।

"ਮਸਤਾਨਾ"



# ਸਰਸਾ ਕਿਨਾਰੇ ਤੂੰ

ਤਰਜ਼:—ਯਹਾਂ ਬਦਲਾ ਵਫਾ ਕਾ...... (ਜੁਗਨੂੰ)

ਅਸਾਂ ਖਾਤਰ ਪਿਤਾਂ ਦਸ਼ਮੇਸ਼ ਕੀ ਕੀ ਦੁਖ ਸਹਾਰੇ ਤੂੰ
ਕਿ ਸਾਡੀ ਆਨ ਦੀ ਖਾਤਰ ਪਿਤਾ ਗੁਰ ਤੇਗ਼ ਵਾਰੇ ਤੂੰ
ਅਸੀਂ ਮੰਗਤੇ ਰਹੇ ਮੰਗਦੇ ਸਦਾ ਖੋਲੇ ਦਵਾਰੇ ਤੂੰ
ਲੁਟਾ ਸਰਵੰਸ ਵਾਰੇ ਨੇ ਜਿਗਰ ਦੇ ਟੋਟੇ ਚਾਰੇ ਤੂੰ
ਤੜਫਕੇ ਪਰਾਨ ਦੇ ਦਿਤੇ ਜਦੋਂ ਮਾਤਾ ਨੇ ਇਹ ਸੁਨਿਆ,
ਕਿ ਨੀਹਾਂ ਵਿਚ ਚਿਨਾਏ ਪੰਥ ਲਈ ਅਖਾਂ ਦੇ ਤਾਰੇ ਤੂੰ
ਤੂੰ ਉਹ ਮਾਹੀ ਹੈ ਜੋ ਲਖਾਂ ਥੀ ਇਕ ਇਕ ਨੂੰ ਲੜਾਂਦਾ ਸੈਂ,
ਪਿਲਾ ਅਮ੍ਰਿਤ ਦਾ ਘੁਟ ਸਨ ਸ਼ੇਰ ਸਾਜੇ ਪੰਜ ਪਿਆਰੇ ਤੂੰ

ਲੁਟਾ ਕੇ ਚੈਨ ਸਾਰੇ ਜੰਗਲਾਂ ਨੂੰ ਭਾਗ ਲਾਏ ਤੂੰ
ਕਿ ਸਾਡੇ ਦੁਖ ਮਿਟਾਵਨ ਲਈ ਹੀ ਲਖਾਂ ਦੁਖ ਉਠਾਏ ਤੂੰ
ਮਲੀ ਸੂਲਾਂ ਦੀ ਸੇਜਾ ਸੀ ਉਹ ਦਰਦਾਂ ਵਾਲੀਆਂ ਰਾਤਾਂ
ਚਮਕ ਕੇ ਫਟ ਰਏ ਛਾਲੇ ਜਦੋਂ ਸਨ ਕਾਲੀਆਂ ਰਾਤਾਂ
ਨਹੀਂ ਸਨ ਬਾਜ਼ ਘੋੜਾ ਸਾਰਾ ਜਾਮਾਂ ਲੀਰੋ ਲੀਰਾਂ ਸੀ
ਤੁੜਾਈਆਂ ਪੰਥ ਦੇ ਪੈਰੋਂ ਜਦੋਂ ਜ਼ੁਲਮੀਂ ਜ਼ੰਜੀਰਾਂ ਸੀ
ਵਹਾਂਦੀ 'ਨੀਰ' ਹੈ ਸਰਸਾ ਕਿ ਇਕ ਵਾਰੀ ਤੇ ਫੇਰ ਆ ਜਾ
ਉਹ ਦਿਨ ਨੇ ਯਾਦ ਲਾਏ ਭਾਗ ਜਦ ਸਰਸਾ ਕਿਨਾਰੇ ਤੂੰ

"ਨੀਰ"

# ਹੁਣ ਆ ਜਾ ਤੂੰ

ਤਰਜ਼–ਦਿਨ ਮੇਂ ਦਿਨ ਬੀਤੇ ਜਾਏਂ (ਕਾਜਲ)

ਮੇਰੇ ਦਿਲ ਚਿ ਉਠਣ ਉਛਾਲੇ
ਮੇਰੇ ਪ੍ਰੀਤਮ ਕਲਗੀਆਂ ਵਾਲੇ
ਹੁਣ ਆ ਜਾ ਤੂੰ।
ਤੇਰੇ ਲਿਨ ਕੋਈ ਨਾ ਵਾਲੀ
ਖੜੇ ਦਰ ਤੇਰੇ ਹਾਂ ਸਵਾਲੀ
ਇਕ ਵਾਰ ਜ ਆਵੇਂ, ਇਕ ਵਾਰ ਜੇ ਆਵੇਂ
ਸਾਡੀ ਬੇੜੀ ਬੰਨ੍ਹੇ ਲਾਵੇ
ਪਿਲਾ ਫਿਰ ਅੰਮ੍ਰਿਤ ਪਿਆਲੇ
ਉਹ ਚੋਜੀ, ਬਾਜਾਂ ਵਾਲੇ
ਹੁਣ ਆ ਜਾ ਤੂੰ।
ਪਏ ਤੂਫਾਨ ਨੇ ਸਾਨੂੰ ਡਰਾਂਦੇ, ਹਾਏ ਡਰਾਂਦੇ,
ਸਾਨੂੰ ਝਖੜ ਨੇ ਪਏ ਧਮਕਾਉਂਦੇ,
ਹੁਣ ਤਾਂ ਨੀਲੇ ਵਾਲੇ ਆ ਜਾ।
ਚਿੜੀਆਂ ਤੋਂ ਬਾਜ਼ ਤੁੜਾ ਜਾ।
ਇਕ ਵਾਰ ਜੇ ਆਵੇਂ, ਇਕ ਵਾਰ ਜੇ ਆਵੇਂ
ਸਾਡੀ ਬੇੜੀ ਬੰਨ੍ਹੇ ਲਾਵੇਂ........

"ਮਸਤਾਨਾ"

# ਟੋਟੇ ਜਿਗਰ ਦੇ

ਤਰਜ਼–ਬੇਤਾਬ ਹੈ ਦਿਲ (ਦਰਦ)

ਨੀਹਾਂ 'ਚ ਚਿਣੇਂ ਜਾ ਰਹੇ ਨੇ ਦੋ ਟੋਟੇ ਜਿਗਰ ਦੇ
ਟੁਟ ਗਏ ਨੇ ਦੋ ਤਾਰੇ ਕਿਸੇ ਮਾਂ ਦੀ ਨਜ਼ਰ ਦੇ

ਇਹ ਖੂਨ ਥੀਂ ਲਿਖ ਦੇ ਨੇ ਪਏ ਹਿੰਦ ਦਾ ਫ਼ਸਾਨਾ
ਗਾਂਦੇ ਨੇ ਪਏ ਓ ਆਜ਼ਾਦ ਵਤਨ ਦਾ ਤਰਾਨਾ

ਲਭਦੇ ਪਏ ਰਸਤੇ ਨੇ ਆਜ਼ਾਦੀ ਦੇ ਦਰ ਦੇ
ਟੁਟ ਰਹੇ ਨੇ ਦੋ ਤਾਰੇ ਕਿਸੇ ਮਾਂ ਦੀ ਨਜ਼ਰ ਦੇ

ਨੀਹਾਂ ਨਈ ਨੀਂਹ ਹੈ ਇਹ ਆਜ਼ਾਦ ਵਤਨ ਦੀ
ਹੈ ਬਨਦੀ ਪਈ ਯਾਦ ਇਕ ਅਨਮੋਲ ਰਤਨ ਦੀ

ਜੋ ਦੇਸ਼ ਲਈ ਮਰਦੇ ਨੇਂ ਉਹ ਕਦੇ ਨਹੀਂ ਮਰਦੇ
ਏਹ ਬਾਲ ਅਜਨੇ ਨਹੀਂ ਮੌਤ ਤੋਂ ਡਰ ਦੇ।

ਚਮਕਨਗੇ ਏਹ ਜਗ ਤੇ ਸਦਾ ਬਨ ਕੇ ਸਿਤਾਰੇ
ਯਾ ਬਨਕੇ ਖਿਵਈਆ ਸਾਨੂੰ ਲਾਵਨਗੇ ਕਿਨਾਰੇ

ਖੋਲ੍ਹਣਗੇ ਇਹ ਬੂਹੇ ਮੇਰੇ ਮਾਹੀ ਦੇ ਦਰ ਦੇ
ਟੁਟ ਗਏ ਨੇ ਦੋ ਤਾਰੇ ਕਿਸੇ ਮਾਂ ਦੀ ਨਜ਼ਰ ਦੇ

ਭਰਦੇ ਪਏ ਖੂਨ ਥੀਂ ਨੇ ਜ਼ੁਲਮ ਦਾ ਪਿਆਲਾ
ਭਰ ਜਾਏਗਾ ਤਦ ਤੋੜੇਗਾ ਉਹ ਕਲਗੀਆਂ ਵਾਲਾ

ਹਸ ਹਸ ਏਸੇ ਲਈ ਨੇ ਪਏ ਦੁਖੜੇ ਜਰਦੇ
ਏਹ ਬਾਲ ਇਵਾਨੇ ਨਹੀਂ ਮੌਤ ਤੋਂ ਡਰਦੇ

"ਨੀਰ"

# ਨੀਲੇ ਸ਼ਾਹ ਅਸਵਾਰਾ

ਤਰਜ਼–ਓ ਦੁਨੀਆਂ ਬਨਾਣੇ ਵਾਲੇ (ਸੰਧੂਰ)

ਓ ਨੀਲੇ ਸ਼ਾਹ ਅਸਵਾਰ, ਕਦੀ ਫੇਰ ਵੀ ਮੋੜ ਮੁਹਾਰਾਂ,
ਜੇ ਮੈਂ ਤੇਰਾ ਦਰਸ਼ਨ ਪਾਵਾਂ, ਜੀਵਨ ਆਪਣਾ ਸਵਾਰਾਂ,
ਓ ਨੀਲੇ ਸ਼ਾਹ........

ਮਨ 'ਚਿ ਮੈਲ, ਕਪੜੇ ਉਜਲੇ, ਰਜ ਰਜ ਪਾਪ ਕਮਾਂਦੇ ਹਾਂ
ਮੇਹਰ ਕਰ ਕੋਈ ਐਸੀ, ਤੈਨੂੰ ਨਾ ਮਨੋ ਵਸਾਰਾਂ
ਓ ਨੀਲੇ ਸ਼ਾਹ........

ਉਜੜੀ ਮੇਰੀ ਦੁਨੀਆਂ ਵਸਾਦੇ, ਸੁਤੇ ਮੇਰੇ ਭਾਗ ਜਗਾਦੇ
ਓ ਬਾਜ਼ ਲੜਾਨੇ ਵਾਲੇ, ਕਰਾਂ ਪਈ ਇੰਤਜ਼ਾਰਾਂ,
ਓ ਨੀਲੇ ਸ਼ਾਹ........

"ਮਸਤਾਨਾ"



# ਬੇਦਾਵਾ ਪਾੜੋ

ਤਰਜ਼–ਮੋਹੇ ਮੇਰਾ ਬਚਪਨਾਂ (ਕਾਜਲ)

ਸਾਡਾ ਦਿਤਾ ਬੇਦਾਵਾ ਪਾੜੋ,
ਮਾਹੀ ਖੜੇ ਹਾਂ ਤੇਰੇ ਦਰ ਵੇ।
ਜਾਨ ਬੁਲ੍ਹਾਂ ਤੇ ਆ ਕੇ ਅਟਕ ਜਾਂਦੀ
ਕੀਤੀ ਭੁਲ ਯਾਦ ਆਕੇ ਜੀ ਨੂੰ ਤੜਫਾਂਦੀ ਏ
ਆਓ ਨੀਲੇ ਤੇ ਪੀਆ ! ਆਓ ਨੀਲੇ ਤੇ ਪੀਆ
ਭੁਲੇ ਹਾਂ ਮੇਹਰ ਕਰ ਵੇ,
ਸਾਡਾ ਦਿਤਾ ਬੇਦਾਵਾ..........

ਬੁਰੇ ਹਾਂ ਭਲੇ ਹਾਂ ਜੋ ਹਾਂ ਤੇਰੇ ਦਵਾਰੇ ਆਏ
ਅਜ ਤਕ ਡੁਬਦੇ ਤੂ ਲਖਾਂ ਹੀ ਕਿਨਾਰੇ ਲਾਏ
ਆਓ ਨੀਲੇ ਤੇ ਪੀਆ ! ਆਓ ਨੀਲੇ ਤੇ ਪੀਆ
ਸਾਨੂੰ ਵੀ ਪਾਰ ਕਰ ਵੇ,
ਸਾਡਾ ਦਿਤਾ ਬੇਦਾਵਾ ਪਾੜੋ..........

'ਨੀਰ'

# ਤੂੰ ਦਾਤਾ, ਮੈਂ ਤੇਰਾ ਸਵਾਲੀ

ਤਰਜ਼–ਤੂੰ ਚੰਦਾ ਮੈਂ ਤੇਰੀ ਚਕੋਰੀ (ਬ੍ਰਿਹਨ)

ਤੂੰ ਦਾਤਾ, ਮੈਂ ਤੇਰਾ ਸਵਾਲੀ, ਮੋੜ ਨਾ ਦੇਵੀਂ ਖਾਲੀ
ਦਿਲ ਨੂੰ ਨਾ ਤਰਸਾਵੀਂ, ਕਦੀ ਫੇਰਾ ਪਾਵੀਂ
ਤੂੰ ਦਾਤਾ ਮੈਂ ਤੇਰਾ ਸਵਾਲੀ... ... ... ... ... ... ... ... ...
ਤੇਰੇ ਬੱਚੇ ਬੇਹਾਲ ਹੋਏ ਨੇ, ਲੁਟ ਪੁਟ ਕੇ ਕੰਗਾਲ ਹੋਏ ਨੇ
ਛੇਤੀ ਆਣ ਬਚਾਵੀਂ, ਦੇਰ ਨਾ ਲਾਵੀਂ
ਤੂੰ ਦਾਤਾ, ਮੈਂ ਤੇਰਾ ਸਵਾਲੀ... ... ... – ... ... ... ... ...
ਤੂੰ ਆਪਣੇ ਲਾਲ ਸਾਰੇ, ਨੀਂਹਾਂ ਚਿ ਚਿਨਾਏ, ਨੀਂਹਾਂ ਚਿ ਚਿਨਾਏ,
ਕਈ ਅੰਮ੍ਰਿਤ ਪਿਲਾ, ਗਿਦੜੋਂ ਸ਼ੇਰ ਬਨਾਏ, ਗਿਦੜੋਂ ਸ਼ੇਰ ਬਨਾਏ,
ਚਿੜੀਆਂ ਥੀਂ ਬਾਜ ਲੜਾਏ, ਹੁਣ ਉਹੋ ਵੇਲਾ ਸਾਂਈਂ
ਤੂੰ ਦਾਤਾ ਮੈਂ ਤੇਰਾ ਸਵਾਲੀ ... ... ... ... ... ... ... ... ...
ਰੁਲਣ ਵਿਚਾਰੇ ਵੀਰ, ਜੇੜ੍ਹੇ ਆਏ ਪਾਕਿਸਤਾਨੋਂ, ਜੇੜ੍ਹੇ ਆਏ ਪਾਕਸਤਾਨੋਂ
ਪੰਥ ਦੀ ਖਾਤਿਰ ਅੜਿਆ, ਕਈ ਤੁਰੇ ਜਹਾਨੋਂ, ਟੁਰ ਗਏ ਇਸ ਜਹਾਨੋਂ
ਛੇਤੀ ਆਣ ਬਚਾਈਂ, ਦੇਰ ਨਾ ਲਾਈਂ
ਤੂੰ ਦਾਤਾ ਮੈਂ ਤੇਰਾ ਸਵਾਲੀ, ਮੋੜ ਨਾ ਦੇਵੀਂ ਖਾਲੀ

'ਮਸਤਾਨਾ'

# ਹੈ ਸੜਦੀ ਲੋਹ

ਹਮੇਂ ਤੋ ਸ਼ਾਮੇਂ ਗ਼ਮ ਮੇਂ (ਜੁਗਨੂੰ)

ਹੈ ਸੜਦੀ ਲੋਹ ਤੇ ਗੁਰੂ ਅਰਜਨ,
ਸਬਰ ਦੇ ਗੀਤ ਗਾਂਦੇ ਨੇ।
ਹੈ ਛਾਲੇ ਪਾਂਦੀ ਤੱਤੀ ਰੇਤ,
ਪਰ ਉਹ ਮੁਸਕਰਾਂਦੇ ਨੇ।
ਹੈ ਮੀਆਂ ਮੀਰ ਮੰਗਦਾ ਹੁਕਮ,
ਕਿ ਦੁਨੀਆਂ ਉਲਟ ਦੇਵਾਂ।
ਐਪਰ ਉਹ ਸ਼ਾਂਤੀ ਹੀ ਸ਼ਾਂਤੀ,
ਮੁਖ ਤੋਂ ਸੁਨਾਂਦੇ ਨੇ।
ਹੈ ਰੋਂਦੀ ਨੂੰਹ ਪਈ ਚੰਦੂ ਦੀ,
ਇਹ ਕੀ ਕੌਤਕ ਰਚਾਂਦੇ ਨੇ।
ਉਹ ਦੁਖ ਸਹਿ ਸਬਰ ਥੀਂ ਅਜ,
ਜ਼ੁਲਮੀਂ ਦੁਨੀਆਂ ਪਏ ਮਿਟਾਂਦੇ ਨੇ।
ਅਸਾਂ ਦੇ ਵਾਸਤੇ ਮਾਹੀ ਪਏ,
ਦੁਖਾਂ ਥੀਂ ਲੜਦੇ ਨੇ।
ਚੁਰਾਸੀ ਦੀ ਘੁਮਨ ਘੇਰੀ ਚੋਂ,
ਅਸਾਂ ਨੂੰ ਪਾਰ ਲਾਂਦੇ ਨੇ।

"ਨੀਰ"

# ਤੇਰੇ ਬਿਨਾਂ ਮੈਂ ਪ੍ਰੀਤਮ

ਦੁਖ ਦਰਦ ਸੇ ਇਸ ਜਗ ਮੇਂ (ਹਮਜੋਲੀ)

ਤੇਰੇ ਬਿਨਾਂ ਮੈਂ ਪ੍ਰੀਤਮ, ਕਿਹਨੂੰ ਹਾਲ ਸੁਣਾਵਾਂ।
ਪ੍ਰੇਮ ਦੇ ਬਲਦੇ ਭਾਂਬੜ ਨੂੰ, ਮੈਂ ਕਿਵੇਂ ਬੁਝਾਵਾਂ।
ਸਦਾ ਸੁਣੇ ਦੁਖੀਆਂ ਦੀ, ਮੇਰੇ ਵੀ ਕਸ਼ਟ ਨਿਵਾਰ ਜਾ।
ਜੋ ਚਾਹੇਂ ਤੂੰ ਕਰ ਜਾ, ਡੋਬ ਜਾ ਜਾਂ ਤਾਰ ਜਾ।
ਚਰਨੀਂ ਆਣ ਕੇ ਡਿਗਾ ਮੈਂ, ਹੁਣ ਮੈਨੂੰ ਉਠਾ ਲੈ।
ਤੈਨੂੰ ਛਡ ਕੇ ਹੁਣ ਮੈਂ ਕਿਉਂ, ਕਿਸੇ ਹੋਰ ਦਰ ਤੇ ਜਾਵਾਂ।
ਤੇਰੇ ਬਿਨਾਂ........
ਬਾਜਾਂ ਵਾਲੇ, ਜੇ ਤੂੰ ਨਾ ਆਇਓਂ, ਮੈਂ ਪੁਕਾਰਾਂਗਾ।
ਕਸ਼ਟਾਂ ਤੇ ਪਿਆ ਕਸ਼ਟ ਤੇ, ਦੁਖੜੇ ਹੀ ਸਹਾਰਾਂਗਾ।
ਤੂੰ ਪੰਥ ਦੀ ਖਾਤਿਰ ਸਨ ਲਾਲ ਲੁਟਾਏ।
ਦੋ ਟੁਕੜੇ ਕਰਾਏ ਦੋ ਕੰਧਾਂ ਚਿ ਚਿਨਾਏ।

"ਮਸਤਾਨਾ"

---

# ਤੱਤੀ ਲੋਹ ਤੇ ਗੁਰੂ ਅਰਜਨ

ਜਬ ਤੁਮ ਹੀ ਨਹੀਂ ਅਪਨੇ (ਪਰਵਾਨਾ)

ਤਤੀ ਲੋਹ ਤੇ ਗੁਰੂ ਅਰਜਨ ਜੀਵਨ ਪਏ ਲੁਟਾਂਦੇ ਨੇ।
ਸੈਹ ਸੈਹ ਕੇ ਜਬਰ ਸਤਿਗੁਰ ਪਏ ਸਬਰ ਸਿਖਾਂਦੇ ਨੇ।

ਪਾਂਦੀ ਏ ਪਈ ਛਾਲੇ ਪੈ ਪੈ ਕੇ ਰੇਤ ਤੱਤੀ।
ਪਰ ਮਨ ਕੇ ਮਿਠਾ ਭਾਣਾ ਮਾਹੀ ਮੁਸਕਰਾਂਦੇ ਨੇ।

ਨੂੰਹ ਰੋਂਦੀ ਏ ਚੰਦੂ ਦੀ ਕੀ ਖੇਡ ਰਚਾਈ ਨੇ।
ਮੀਆਂ ਮੀਰ ਖੜੇ ਤਕ ਕੇ ਪਏ 'ਨੀਰ' ਵਹਾਂਦੇ ਨੇ।

'ਨੀਰ''

---

# ਚਿੜੀਆਂ ਤੋਂ ਬਾਜ ਤੁੜਾ ਕੇ

ਕਿਸੀ ਕੇ ਮਧੁਰ.........(ਸੰਧੂਰ)

ਚਿੜੀਆਂ ਤੋਂ ਬਾਜ ਤੁੜਾ ਕੇ,
ਦੁਨੀਆਂ ਹੈਰਾਨ ਕਰ ਗਿਆ।
ਹੱਸ ਹੱਸ ਕੇ ਲਾਲ ਜੋੜੀਆਂ,
ਕੁਰਬਾਨ ਕਰ ਗਿਆ।
ਤੀਰ ਤੇ ਕਮਾਨ ਸਜਾ,
ਨੀਲੇ ਨੂੰ ਜਦ ਦੌੜਾਂਵਦਾ।
ਡਿਗਦੇ ਸ਼ਹੀਦਾਂ ਦਾ ਲਹੂ,
ਫਿਰ ਜੋਸ਼ ਖਾਂਵਦਾ।
ਸੂਬੇ ਨੇ ਸਾਹਿਬ ਜ਼ਾਦਿਆਂ ਨੂੰ,
ਜਦ ਕੰਧੀਂ ਚਿਣ ਲਿਆ।
ਸਰਬੰਸ ਲੁਟਾ ਕੇ ਵੈਰੀ ਨੂੰ,
ਬੇ ਨਿਸ਼ਾਨ ਕਰ ਗਿਆ।
ਸ਼ਹੀਦ ਹੋ ਗਈਆਂ ਜਿੰਦਾ,
ਤੇ ਫਿਰ ਹਨੇਰ ਹੋ ਗਿਆ।
ਪੰਥ ਦੇ ਲਈ,
ਸਚ ਮੁਚ ਸਵੇਰ ਹੋ ਗਿਆ।

"ਮਸਤਾਨਾ"

# ਡੁਬਦੀ ਨੂੰ ਤਾਰ

ਪਾਪੀ ਪਪੀਹਾ ਰੇ (ਪਰਵਾਨਾ)

ਪਾਪਾਂ ਦੀ ਬੇੜੀ ਮੇਰੀ ਡੁਬਦੀ ਨੂੰ ਤਾਰ
ਮਾਹੀ ਡੁਬਦੀ ਨੂੰ ਤਾਰ

ਤੇਰੇ ਦਵਾਰੇ ਆਕੇ ਲਖਾਂ ਹੀ ਹੋਏ ਪਾਰ
ਡੁਬਦੀ ਨੂੰ ਤਾਰ ਮਾਹੀ ਡੁਬਦੀ ਨੂੰ ਤਾਰ

ਡੋਲਦਾ ਹੈ ਮਨ ਮੇਰਾ ਮੈਂ ਹਾਂ ਕਪਟੀ ਕਾਮੀ ਵੇ
ਪਰ ਤੇਰੇ ਤੇ ਆਸ ਹੈ ਮਾਹੀ ਬਖਸ਼ਨਹਾਰ ਸਵਾਮੀ ਵੇ

ਕਪਟੀ ਹਾ ਕਾਮੀ ਜੋ ਹਾਂ ਆਏ ਹਾ ਤੇਰੇ ਦਵਾਰ
ਡੁਬਦੀ ਨੂੰ ਤਾਰ ਮਾਹੀ ਡੁਬਦੀ ਨੂੰ ਤਾਰ

ਬਖਸ਼ੇ ਸਨ ਜਿਓਂ ਚਾਲੀ ਮੁਕਤੇ ਸਨ ਸੀਨੇ ਲਾਏ
ਫਸਦੇ ਕਾਮ ਵਿਚ ਜੋਗੇ ਜਹੇ ਤੂੰ ਆਪ ਬਚਾਏ

ਭੁਲੇ ਉਹ ਦੁਖੜੇ ਸਾਰੇ ਜਿਸ ਨੂੰ ਦਿਤਾ ਦੀਦਾਰ
ਡੁਬਦੀ ਨੂੰ ਤਾਰ ਮਾਹੀ ਡੁਬਦੀ ਨੂੰ ਤਾਰ

"ਨੀਰ"

# ਆ ਜਾ ਮੇਰੇ ਪ੍ਰੀਤਮ

ਆਜਾ ਮੇਟੀ ਬਰਬਾਦ........(ਅਨਮੋਲ ਘੜੀ)

ਆ ਜਾ, ਆ ਜਾ,
ਮੇਰੇ ਪ੍ਰੀਤਮ, ਮੇਰੇ ਦਸਮੇਸ਼ ਪਿਆਰੇ
ਲਾਦੇ ਮੇਰੀ ਤੂੰ ਡੋਲਦੀ ਬੇੜੀ ਨੂੰ ਕਿਨਾਰੇ। ਆਜਾ......

ਆ ਵੇਖ ਲੈ, ਕੀ ਹਾਲ ਹੈ ਹੋਇਆ,
ਕੀ ਹਾਲ ਹੈ ਹੋਇਆ।
ਲਖਾਂਪਤੀ ਬਣ ਕਖਾਂਪਤੀ ਪਏ ਰੁਲਣ ਵਿਚਾਰੇ। ਆਜਾ...

ਉਹਨਾਂ ਦੀ ਇਹ ਗੁਰਬਤ, ਤੈਥੋਂ ਵੀ ਨਹੀਂ ਭੁਲੀ,
ਤੈਥੋਂ ਵੀ ਨਹੀਂ ਭੁਲੀ।
ਆਸਾਂ ਨੇ ਲਾਈ ਬੈਠੇ, ਕਦ ਦੇਵੇਂ ਦੀਦਾਰੇ। ਆਜਾ......

ਬੀਰੋ ਲਗਾ ਦੇਵੋ ਸਤਿ ਸ੍ਰੀ ਅਕਾਲ ਦਾ ਨਾਅਰਾ,
ਸਤਿ ਸ੍ਰੀ ਅਕਾਲ ਦਾ ਨਾਅਰਾ।
ਗਜ ਵਜਕੇ ਢਾਹ ਦਿਓ ਏ ਪਾਕਸਤਾਨੀ ਮੁਨਾਰੇ।ਆਜਾ...

"ਮਸਤਾਨਾ"

# ਟੁਟ ਗਏ

(ਗ਼ਜ਼ਲ)

ਜਦ ਮੇਰੇ ਦਸਮੇਸ਼ ਦੀ, ਅੱਖਾਂ ਦੇ ਤਾਰੇ ਟੁੱਟ ਗਏ।
ਦੋ ਸੋਲ੍ਹ ਫੁੱਲ ਕੁਮਲਾ ਗਏ, ਦੋ ਫੁੱਲ ਹਜ਼ਾਰੇ ਟੁੱਟ ਗਏ।

ਸਾੜਦੀ ਪਰਵਾਨਿਆਂ ਨੂੰ, ਜਦ ਸ਼ਮ੍ਹਾਂ ਵੀ ਸੜ ਗਈ,
ਦਿਲ ਵੇਖ ਕੇ ਦਸਮੇਸ਼ ਦਾ, ਹੰਕਾਰ ਸਾਰੇ ਟੁੱਟ ਗਏ।

ਲੰਗਰ ਕਿਸੇ ਨੇ ਤੋੜ ਕੇ, ਜਦ ਸਬਰ ਬੇੜਾ ਠੇਲਿਆ,
ਜ਼ੁਲਮਾਂ ਦੇ ਪੱਤਣ ਰੁੜ੍ਹ ਗਏ, ਸਭ ਬੰਨ੍ਹ, ਕਿਨਾਰੇ ਟੁੱਟ ਗਏ।

ਪਾਟੇ ਹੋਏ ਦਿਲ ਵਾਂਙ ਜਦ, ਜਾਮਾ ਵੀ ਲੀਰਾਂ ਹੋ ਗਿਆ,
ਛਾਲੇ ਮਾਹੀ ਦੇ ਪੈਰਾਂ ਦੇ, ਬਣ ਬਣ ਸਿਤਾਰੇ ਟੁੱਟ ਗਏ।

ਜ਼ੁਲਮ ਦੇ ਦੰਦ ਸਬਰ ਨੇ, ਖੱਟੇ ਹੀ ਕਰਕੇ ਸਾਹ ਲਿਆ,
'ਮਸਤਾਨਿਆਂ' ਦੀ ਧੌਣ ਤੇ, ਚਲ ਚਲਕੇ ਆਰੇ ਟੁੱਟ ਗਏ।

'ਮਸਤਾਨਾ'

# ਆ ਜਾ

ਆ ਜ਼ਾ ਮੇਰੀ ਬਰਬਾਦ ਮੁਹਬਤ ਕੇ ਸਹਾਰੇ (ਅਨਮੋਲ ਘੜੀ)

ਦਸ ਖਾਂ, ਦਸ ਖਾਂ, ਮੇਰੇ ਦਸਮੇਸ਼, ਕਿਥੇ ਲਾਲ ਨੇ ਚਾਰੇ
ਨੈਣਾਂ ਦਾ ਸਨ ਜੋ ਨੂਰ, ਉਹ ਅਖੀਆਂ ਦੇ ਤਾਰੇ,
ਦਸ ਖਾਂ........

ਘੋੜੀ ਨਹੀਂ ਚਾੜ੍ਹੇ, ਅਜੇ ਗਾਨ੍ਹਾ ਨਹੀਂ ਬੰਨ੍ਹਿਆ, ਅਜੇ ਗਾਨ੍ਹਾ ਨਹੀਂ...
ਸਧਰਾਂ ਨਹੀਂ ਲਥੀਆਂ ਅਜੇ ਚਾੜ੍ਹੇ ਨਹੀਂ ਖਾਰੇ। ਦਸ ਖਾ......

ਇਸ ਦਰਦ ਦੇ ਤੂਫਾਨ ਦੇ ਵਿਚ ਡੋਬ ਨਾ ਦਾਤਾ, ਮੈਨੂੰ ਡੋਬ ਨਾ ਦਾਤਾ
ਟੁਟੀ ਹੋਈ ਬੇੜੀ ਦੇ ਦਸ ਕਿਥੇ ਨੇ ਕਿਨਾਰੇ। ਦਸ ਖਾਂ.....

ਇਹ ਲੈ ਹਜ਼ਾਰਾਂ ਲਾਲ ਤੇਰੀ ਗੋਦ ਨੂੰ ਬਖਸ਼ੇ ਹਾਂ ਤੇਰੀ ਗੋਦ........
ਇਨ੍ਹਾਂ: ਹਜ਼ਾਰਾਂ ਤੋਂ ਤੇਰੇ ਚਾਰੇ ਨੇ ਵਾਰੇ।
ਦਸ ਖਾਂ........

"ਨੀਰ"



# ਮਾਛੀ ਵਾੜਾ

ਘਰ ਘਰ ਮੇਂ ਦੀਵਾਲੀ ਹੈ, ਮੇਰੇ ਘਰ ਮੇਂ ਅੰਧੇਰਾ (ਕਿਸਮਤ)

ਵੇ ਪੰਛੀ ਤੂੰ ਜਾ ਢੂੰਡ ਕਿਤੇ ਪ੍ਰੀਤਮ ਮੇਰਾ।
ਮਾਛੀ ਵਾੜੇ ਦੇ ਜੰਗਲਾਂ 'ਚ ਓਨੇਂ ਲਾਇਆ ਈ ਡੇਰਾ।

ਅਜ ਕਲਗੀ ਕਿਤੇ, ਤਖ਼ਤ ਕਿਤੇ, ਤਾਜ ਕਿਤੇ ਹੈ।
ਅਜ ਲਾਲ ਕਿਤੇ, ਸਾਥੀ ਕਿਤੇ, ਬਾਜ਼ ਕਿਤੇ ਹੈ।
ਸੀਨੇ ਫੁਲਾਂ ਦੇ ਪਾਟ ਗਏ, ਨਹੀਂ ਦਿਸਦਾ ਫੁਲੇਰਾ।
ਮਾਛੀ ਵਾੜੇ ਦੇ........

ਸੂਰਜ ਤੇ ਚੰਨ ਰਸ਼ਕ ਖਾਣ ਜਿਸ ਦੇ ਤੇਜ ਤੇ।
ਉਹ ਦਰਦਾਂ ਮਾਰਾ ਸੁੱਤਾ ਹੈ ਸੂਲਾਂ ਦੀ ਸੇਜ ਤੇ।
ਜਿਸ ਦੇ ਬਿਨਾਂ ਭਾਰਤ ਦੇ ਵਿਚ ਹੋਇਆ ਏ ਹਨੇਰਾ।
ਮਾਛੀ ਵਾੜੇ ਦੇ........

ਬੇਚੈਨ ਕਿਸੇ ਸ਼ਮ੍ਹਾ ਦਾ, ਬੇਚੈਨ ਪਰਵਾਨਾ।
ਜਾਮਾ ਹੈ ਲੀਰੋ ਲੀਰ, ਪਰ ਹੈ ਸ਼ਾਨ ਸਹਾਨਾ।
ਹੈ ਪੋਹ ਦੀ ਠੰਡੀ ਰਾਤ ਤੇ ਪਾਲਾ ਹੈ ਵਧੇਰਾ।
ਮਾਛੀ ਵਾੜੇ ਦੇ........

ਅਜ ਮੋਤੀਆਂ ਵਾਲੇ ਦੇ ਪੈਰੀਂ ਮੋਤੀਆਂ ਵਾਙੂ।
ਛਾਲੇ ਪਏ ਲਿਸ਼ਕਦੇ ਨੇ, ਜੀਵਨ ਜੋਤੀਆਂ ਵਾਙੂ।
ਛਾਲਾ ਟੁੱਟੇ ਤੇ ਜਾਪੇ ਹੁਣੇ ਹੋਇਆ ਸਵੇਰਾ।
ਮਾਛੀ ਵਾੜੇ ਦੇ........

ਸੁੱਤਿਆਂ ਹੋਇਆਂ ਵੀ ਹੱਥ ਹੈ ਸ਼ਮਸ਼ੀਰ ਦੇ ਉਤੇ।
'ਕਰਨੀ' ਪਈ ਹੈ ਜਾਗਦੀ 'ਤਕਦੀਰ' ਦੇ ਉਤੇ।
ਭੁਖੀ ਹੈ ਲਹੂ ਪੀ ਕੇ ਵੀ, ਜ਼ਾਲਮ ਦਾ ਬਘੇਰਾ।
ਮਾਛੀ ਵਾੜੇ ਦੇ........

ਮੀਟੇ ਹੋਏ ਦੋ ਨੈਣ ਨੇ ਮੁਖੜਾ ਹੈ ਦਮਕਦਾ।
ਵੇਖੇ ਪਿਆ ਚਮਕੌਰ ਵਿਚ ਖੰਡਾ ਹੈ ਚਮਕਦਾ।
ਟੁਕੜੇ ਜਿਗਰ ਦੇ ਵਾਰਨੇ ਸੀ ਓਸੇ ਦਾ ਜੇਰਾ।
ਮਾਛੀ ਵਾੜੇ ਦੇ........

ਤੈਨੂੰ ਕਿਤੇ ਜੇ ਮਿਲ ਤਵੇ ਪੰਛੀ ਪਿਆਰਿਆ।
ਆਖਾਂ ਪਿਆਰਾ ਦੇਸ ਕਿਉਂ, ਮਨ ਤੋਂ ਵਿਸਾਰਿਆ?
ਲੈ ਜਾ ਤੂੰ 'ਨੀਰ' ਅੱਖਾਂ ਦਾ, ਚਰਨਾਂ ਲਈ ਮੇਰਾ
ਮਾਛੇ ਵਾੜੇ ਦੇ........

"ਨੀਰ"



# ਹੋ ਗਿਆ

ਅਬ ਕੋਈ ਟੂਟੇ ਹੂਏ (ਪੂੰਜੀ)

ਵਤਨਾਂ ਤੋਂ ਦੂਰ ਜਦੋਂ,
ਪ੍ਰੀਤਮ ਦਾ ਡੇਰਾ ਹੋ ਗਿਆ।
ਪਾਪਾਂ ਦੀ ਛਾਈ ਘਟਾ,
ਘੋਰ ਹਨੇਰਾ ਹੋ ਗਿਆ।
ਵੇਖ ਕੇ ਢੇਰ ਜ਼ੰਜੀਰਾਂ ਦੇ,
ਛਣਕਦੇ ਪੈਰੀਂ ;
ਹਿੰਦ ਰਜ ਰਜ ਕੇ ਰੋਈ,
ਸੁੰਞਾ ਚੁਫੇਰਾ ਹੋ ਗਿਆ।
ਜ਼ਖ਼ਮ ਚਮਕੌਰ ਦੇ ਸੀ,
ਹਾਲੀਂ ਚਮਕਦੇ ਦੋਵੇਂ ;
ਛਿੜਕਿਆ ਲੂਣ ਕਿਸੇ,
ਦਰਦ ਵਧੇਰਾ ਹੋ ਗਿਆ।
ਹਾਏ ! ਬੇਤਰਸਾਂ ਚਿਣੇ,
ਨੀਹਾਂ 'ਚਿ 'ਮਸਤਾਨੇ' ਜਦੋਂ ;
ਦੁਨੀਆ 'ਚ ਰਾਤ ਪੈ ਗਈ,
ਨੀਂਹ 'ਚ ਸਵੇਰਾ ਹੋ ਗਿਆ।

"ਮਸਤਾਨਾ"

# ਜਾਣੇ ਨਾ ਜਾਣੇ

ਹਮੇਂ ਕਿਆ ਅਜ ਖਿਜ਼ਾਂ (ਨਈ ਕਹਾਣੀ)

ਤੇਰਾ ਮਨ, ਮੇਰੀ ਪ੍ਰੀਤ, ਜਾਣੇ ਨਾ ਜਾਣੇ।
ਉਹ ਨੂਰੀ, ਮੇਰਾ ਮੀਤ, ਜਾਣੇ ਨਾ ਜਾਣੇ।

ਕਿਨਾਰਾ ਦੂਰ ਹੈ, ਏ-ਆਸ ਜਿੰਦੜੀ,
ਉਹ ਖੇਵਟ, ਮੇਰੀ ਨੀਤ, ਜਾਣੇ ਨਾ ਜਾਣੇ।

ਮੈਂ ਪ੍ਰੀਤਮ ਰਖ ਲਿਆ ਸਿਰ ਹੈ ਤਲੀ ਤੇ,
ਤੂੰ ਪਿਆਰਾਂ ਦੀ ਹੁਣ ਰੀਤ, ਜਾਣੇ ਨਾ ਜਾਣੇ।

ਮੇਰੀ ਨਸ ਨਸ 'ਚ ਤੇਰੀ ਯਾਦ ਤੜਪੇ,
ਤੂੰ ਭਾਵੇਂ, ਮੇਰੇ ਗੀਤ, ਜਾਣੇ ਨਾ ਜਾਣੇ।

"ਮਸਤਾਨਾ"



# ਤੁਰਿਆ ਜਾਵੇ

ਨੀਂਦ ਹਮਾਰੀ, ਖ਼ਾਬ ਤੁਮਾਰੇ (ਨਈ ਕਹਾਣੀ)

ਰਾਤ ਹਨੇਰੀ, ਪੈਂਡੇ ਭਾਰੇ, ਤੁਰਿਆ ਜਾਵੇ, ਸ਼ੁਕਰ ਗੁਜ਼ਾਰੇ।
ਪੈਰੀਂ ਛਾਲੇ ਏਦਾਂ ਚਮਕਣ, ਰਾਤੀਂ ਜਿੱਦਾਂ ਚਮਕਣ ਤਾਰੇ।

ਫਟਿਆ ਜਾਮਾ, ਲਮਕਣ ਲੀਰਾਂ,
ਸ਼ਾਹਾਂ ਦਾ ਸ਼ਾਹ ਵਾਂਙ ਫਕੀਰਾਂ,

ਆਪਣੇ ਲਾਲ ਲੁਟਾ ਕੇ ਚਾਰੇ;
ਤੁਰਿਆ ਜਾਵੇ, ਸ਼ੁਕਰ ਗੁਜ਼ਾਰੇ।
ਰਾਤ ਹਨੇਰੀ........

ਦੇਸ਼ ਦਾ ਦਰਦੀ, ਕੌਮੀ ਦੀਵਾਨਾ,
ਮਸਤੀ ਅੰਦਰ ਮਨ 'ਮਸਤਾਨਾ'

ਯਾਦ ਕਰੇਂਦਾ ਮਿੱਤਰ ਪਿਆਰੇ;
ਤੁਰਿਆ ਜਾਵੇ, ਸ਼ੁਕਰ ਗੁਜ਼ਾਰੇ।
ਰਾਤ ਹਨੇਰੀ........

"ਮਸਤਾਨਾ"

# ਐ ਪੰਥ !

ਐ ਹਿੰਦ ਕੇ ਸਪੂਤੇ (ਕੋਸ਼ਿਸ਼)

ਐ ਪੰਥ ! ਪੀ ਤੇਰੇ ਲਈ, ਜੰਗਲਾਂ 'ਚਿ ਲਾਇਆ ਡੇਰਾ।

ਮਾਤਾ ਪਿਤਾ ਤੇ ਅਪਣਾ, ਸਰਬੰਸ ਸਭ ਲੁਟਾ ਕੇ
ਸੂਲਾਂ ਦੀ ਸੇਜ ਉਤੇ, ਕੀਤਾ ਏ ਉਸ ਬਸੇਰਾ
ਐ ਪੰਥ........

ਪੈਰੀਂ ਪਏ ਨੇ ਛਾਲੇ
ਤੇ ਜਾਮਾ ਲੀਰਾਂ ਲੀਰਾਂ
ਦਰਦ ਉਸ ਦੇ ਮਨ ਦੇ ਵਿਚ ਹੈ, ਸਭ ਦੁਖੀਆਂ ਤੋਂ ਵਧੇਰਾ।
ਐ ਪੰਥ........

ਦੁਖ ਸਹਿ ਕੇ ਸਾਰੇ ਜਗ ਦੇ
ਉਹ ਮੁਸਕਰਾ ਰਿਹਾ ਏ
ਕਹਿੰਦਾ ਏ ਅਪਣੇ ਪੀ ਨੂੰ, ਭਾਣਾ ਏ ਮਿੱਠਾ ਤੇਰਾ।
ਐ ਪੰਥ........

ਦੁਖੀਆਂ ਦੇ 'ਨੀਰ' ਪੂੰਝ ਕੇ, ਕਰਸੀ ਉਹ ਦੂਰ ਹਨੇਰਾ।

"ਨੀਰ"



# ਪ੍ਰੀਤਮ ਦੇ ਕੋਲ

ਵੀਨਾਂ ਮਧੁਰ ਮਧੁਰ ਕੁਛ ਬੋਲ (ਰਾਮ ਰਾਜ)

ਪੰਛੀ, ਜਾ ਪ੍ਰੀਤਮ ਦੇ ਕੋਲ

ਹਾਲ ਗੁਲਾਮਾਂ ਦੇ ਤੂੰ ਸੁਣਾ ਕੇ
ਓਸਦਾ ਹਿਰਦਾ ਮੋਮ ਬਣਾ ਕੇ
ਪਗਲੇ, ਉਸ ਨੂੰ ਰੋ ਰੋ ਆਖੀਂ:—
ਤੇਰੀ ਭਾਰਤ ਰਹੀ ਏ ਡੋਲ।
ਪੰਛੀ, ਜਾ.........

ਜੇ ਨਹੀਂ ਰਸਤਾ ਆਉਂਦਾ ਤੈਨੂੰ,
ਆਪਣੇ ਖੰਭ ਲਗਾ ਦੇ ਮੈਨੂੰ,
ਉੱਡ ਜਾਵਾਂ ਮੈਂ ਅਰਸ਼ੀ ਦੇ ਵਲ
ਦੱਸਾਂ ਦੁਖੜੇ ਫੋਲ।
ਪੰਛੀ, ਜਾ.........

'ਨੀਰ' ਮੇਰੇ ਨੈਣਾਂ ਥੀਂ ਵਹਿੰਦੇ,
ਵਹਿੰਦੇ ਵਹਿੰਦੇ ਇਹ ਨੇ ਕਹਿੰਦੇ:—
ਗੁਲਾਮ ਦੀ ਅੱਖ ਵਿਚ ਨਹੀਂ ਰਹਿਣਾ,
ਭਾਵੇਂ ਮਿੱਟੀ ਦੇ ਵਿਚ ਰੋਲ।
ਪੰਛੀ, ਜਾ.........

"ਨੀਰ"

# ਆ ਜਾ !

ਆ ਜਾ, ਆ ਜਾ (ਨਈ ਕਹਾਣੀ)

ਆ ਜਾ, ਆ ਜਾ, ਆ ਜਾ, ਆ ਜਾ,

ਸਰਬੰਸ ਦੇ ਦਾਨੀ,
ਇਸ ਦੇਸ ਦੀ ਖਾਤਰ,
ਸਾਨੂੰ ਮਰਨਾ ਤੇ ਜੀਉਣਾ
ਆ ਮੁੜ ਕੇ ਸਿਖਾ ਜਾ। ਆ ਜਾ.........

ਇਸ ਫੁੱਟ ਦੰਦਰੀ ਦੇ,
ਅਹਿਸਾਨ ਨ ਭੁੱਲਦੇ।
ਅਜ ਤਖਤਾਂ ਦੇ ਵਾਲੀ,
ਪਏ ਤਖਤ ਤੇ ਰੁੱਲਦੇ
ਨਿਤ ਨੈਣ ਨੇ ਡੁੱਲ੍ਹਦੇ

ਨਿਰ-ਵੈਰ ਬਣਾ ਕੇ,
ਸਭ ਝਗੜੇ ਮਿਟਾ ਕੇ,
ਤੂੰ ਰੋਂਦੇ ਹਸਾ ਜਾ।

ਇਹ ਰਹਿਣ ਹਮੇਸ਼ਾਂ, ਜਿਉਂ ਕੰਵਲ ਤੇ ਪਾਣੀ
ਕੁਰਬਾਨ ਕਰਨ ਸਾਰੇ 'ਮਸਤਾਨੇ' ਜਵਾਨੀ

ਸੁੱਤੀਆਂ ਹੋਈਆਂ ਅਣਖਾਂ
ਆ ਫੇਰ ਜਗਾ ਜਾ।

ਆ ਜਾ !

"ਮਸਤਾਨਾ"

# ਵੇ ਰਾਹੀਆ !

ਧੀਰੇ ਧੀਰੇ ਆ ਰੇ ਬਾਦਲ (ਕਿਸਮਤ)

ਛੇਤੀ ਛੇਤੀ
ਜਾ ਵੇ ਰਾਹੀਆ !
ਛੇਤੀ ਛੇਤੀ ਜਾ।
ਚਰਨੀਂ ਢਹਿ ਕੇ ਸਤਿਗੁਰਾਂ ਦੀ,
ਭੁੱਲਾਂ ਨੂੰ ਬਖਸ਼ਾ।

ਚਰਨੀਂ ਢਹਿ ਕੇ
ਉਸ ਨੂੰ ਆਖੀ:-ਤੂੰ ਹੈਂ ਬਖਸ਼ਨ ਹਾਰ
ਤੂੰ ਹੈਂ ਬਖਸ਼ਨਹਾਰ ਪ੍ਰੀਤਮ ਮੈਂ ਹਾਂ ਭੁਲਣਹਾਰ
ਜਾ ਉਹ ਤੈਨੂੰ ਬਖਸ਼ ਲਏਗਾ,
ਬਖਸ਼ ਲਏਗਾ ਜਾ।
ਚਰਨੀਂ ਢਹਿ ਕੇ.......

"ਲੀਰ"

---

# ਰਾਤ ਹਨੇਰੀ

ਚਲ ਤੂੰ ਦੂਰ ਨਗਰੀਆ ਤੇਰੀ (ਰਾਮ ਰਾਜ)

ਜੋਗੇ ਕਾਲੀ ਰਾਤ ਹਨੇਰੀ
ਘੜੀ ਘੜੀ ਇਹ ਕਾਮ ਆਣਕੇ,
ਨੀਯਤ ਬਦਲੇ ਤੇਰੀ।
ਰੂਪ 'ਚਿ ਭਿਜੀਆਂ ਨਾਰਾਂ ਤਕ ਤਕ, ਮਨ ਕਿਉਂ ਖਾਏ ਉਛਾਲੇ ?
ਕਿਸ ਤੋਂ ਲੁਕ ਲੁਕ ਜਾਵੇਂ ਪਗਲੇ ? ਪ੍ਰੀਤਮ ਤੇਰੇ ਨਾਲੇ
ਉਸ ਨੇ ਮਾਇਆ ਖਲੇਰੀ
ਜੋਗੇ ਕਾਲੀ........

ਮਨ ਨੂੰ ਮਾਰ ਕੇ ਏਥੋਂ ਤੁਰ ਚਲ, ਨਾ ਪਾ ਰੂਪ ਵਲ ਫੇਰੀ
ਪਟਣੇ ਦੇ ਵਿਚ ਜਾ ਕੇ ਲਾ ਦੇ, ਇਸ ਦੇਹੀ ਦੀ ਢੇਰੀ।
ਇਹ ਮਾਇਆ, ਛਾਇਆ ਹੈ ਝੂਠੀ,
ਫੇਰ ਵਿਹਾਸੇਂ 'ਨੀਰ'
ਦਿਲ ਦੇ ਦੇ ਉਸ ਮਾਹੀ ਨੂੰ,
ਜੋ ਬਦਲ ਦੇਂਦੇ ਤਕਦੀਰ।
ਉਹ ਪੱਤ ਰਖਸੀ ਤੇਰੀ
ਜੋਗੇ ਕਾਲੀ........

"ਨੀਰ"

# ਹੋਲੀ

ਬਾਗੋਂ ਮੇਂ ਕੋਇਲ ਬੋਲੀ (ਇਸ਼ਾਰਾ)

ਸ਼ਹੀਦਾਂ ਨੇ ਖੇਡੀ ਹੋਲੀ
ਰੰਗ ਲਈ ਲਹੂ ਵਿਚ ਚੋਲੀ
ਕੀ ਮੁਕਤੀ ਦਾ ਪਾਣਾ ?
ਨਿਤ ਦੱਸਦਾ ਏ ਪਰਵਾਨਾ।
ਜਿਸ ਜਾਨ ਸ਼ਮਾਂ ਤੋਂ ਘੋਲੀ
ਰੰਗ ਲਈ........

ਜਿਵੇਂ ਅਜੀਤ ਜੁਝਾਰ ਪਿਆਰੇ
ਗਏ ਭਾਰਤ ਦੇ ਲਈ ਵਾਰੇ
ਲੈ ਆਂਦੀ ਮੌਤ ਦੀ ਡੋਲੀ
ਰੰਗ ਲਈ........

ਛਡ ਆਜ਼ਾਦੀ ਬਿਨ ਜੀਣਾਂ
ਜਿਵੇਂ ਮੋਈ ਨੀਰ ਬਿਨ ਮੀਨਾਂ
ਪਰ ਮੁਖ ਤੋਂ 'ਸੀ' ਨਾ ਬੋਲੀ
ਰੰਗ ਲਈ........

'ਨੀਰ'



# ਪੰਛੀ ਜਾ

ਬਾਲਮ ਆ (ਸ਼ਾਰਦਾ)

ਪੰਛੀ ਜਾ; ਜਾ ਪੰਛੀ
ਭੰਨ ਪਿੰਜਰਾ, ਤੋੜ ਜੰਜੀਰਾਂ।

ਸੱਧਰਾਂ ਸਭ ਜਾਗ ਨੇ ਉਠੀਆਂ,
ਸੁੱਤੀਆਂ ਕਿਉਂ ਤਕਦੀਰਾਂ।
ਭਾਰਤ ਦੇ ਦੁਖ ਦੇਖ ਦੇਖ ਕੇ,
ਮਨ 'ਚ ਉਠੀਆਂ ਪੀੜਾਂ।
ਪੰਛੀ ਜਾ........

ਇਸ ਜੀਵਨ ਤੋਂ ਮਰਨਾ ਚੰਗਾ,
ਮਰ ਕੇ ਹੋ ਉਸ ਪਾਰ।
ਜੋ ਮੋਇਆ ਸੁਤੰਤਰ ਹੋਇਆ,
ਕੈਦੀ ਦੀ ਹੈ ਹਾਰ।
ਪੰਛੀ ਜਾ........

'ਨੀਰ'



# ਵਿਛੋੜਾ

ਦੇਸ ਬੀਚ ਪਰਦੇਸਨ ਕਰ ਕੇ (ਨਈ ਕਹਾਣੀ)

ਆਨੰਦ ਪੁਰੀ ਨੂੰ ਛਡ ਕੇ ਪ੍ਰੀਤਮ
ਕੀ ਕੀ ਕਸ਼ਟ ਸਹਾਰੇ।
ਸਰਸਾ ਨਦੀ 'ਚਿ ਲਹਿਰਾਂ ਵਾਙੂ
ਖਿੰਡ ਗਏ ਧਰਮੀ ਸਾਰੇ।
ਅਨੰਦ ਪੁਰੀ ਨੂੰ........

ਮਾਂ ਗੁਜਰੀ ਦੇ ਨੈਣਾਂ-ਤਾਰੇ
ਟੁਕੜੀਆਂ ਜਿਉਂ ਚੰਦ ਦੀਆਂ।
ਗੰਗੂ ਦੇ ਛਲ ਕਾਰਨ ਤੁਰ ਪਏ,
ਨੀਹਾਂ ਭਰਨ ਸਰਹੰਦ ਦੀਆਂ।
ਚਿਣੇ ਗਏ ਹਾਏ ਕੰਧ ਵਿਚ 'ਮਸਤਾਨੇ'
ਕਲਗੀ ਧਰ ਦੇ ਤਾਰੇ।
ਆਨੰਦ ਪੁਰੀ ਨੂੰ........

'ਮਸਤਾਨਾ'



# ਪੰਥ ਦੇ ਰਖਵਾਲੇ

ਹਿੰਦੁਸਤਾਨ ਵਾਲੋ (ਕੋਸ਼ਿਸ਼)

ਪੰਥ ਦੇ ਰਖਵਾਲੇ !
ਉਹ ! ਪੰਥ ਦੇ ਰਖਵਾਲੇ !!

ਹੰਝੂਆਂ ਭਰੇ ਪਏ ਛਲਕਨ
ਲੱਖਾਂ ਹੀ ਨੈਣ-ਪਿਆਲੇ ।

ਇਕ ਇਕ ਕਦਮ ਤੇ ਸਾਡੀ, ਤਕਦੀਰ ਰੋ ਰਹੀ ਏ
ਫੁਟ ਚੰਦਰੀ ਦੀ ਪੈਰੀਂ, ਜ਼ੰਜੀਰ ਜੋ ਪਈ ਏ

ਸਾਡੇ ਗੀਤ ਦਰਦਾਂ ਵਾਲੇ
ਕੋਈ ਵੀ ਨਾ ਖਿਆਲੇ ।

'ਨੀਰ'



# ਅੰਤਮ ਬੇਨਤੀ

ਲਿਖਿਆ ਬੇਦਾਵਾ ਪਾੜ ਦੇ

ਆਏ ਭੀ ਵੋ ਗਏ ਭੀ ਵੋ (ਨਮੱਸਤੇ)

ਆਏ ਹਾਂ ਦਰ, ਤੂੰ ਮੇਹਰ ਕਰ,
ਟੁੱਟੀਆਂ ਗੰਢ ਕੇ ਤਾਰ ਦੇ।
ਸੋਚਾਂ ਦੇ ਸ਼ਹੁ 'ਚ ਡੋਲਦੀ,
ਜ਼ਿੰਦੜੀ ਪਾਰ ਉਤਾਰ ਦੇ।

ਜਾਨ ਲਬਾਂ ਤੇ ਅਟੱਕ ਕੇ
ਮੌਤ ਆਈ ਨੂੰ ਹਟੱਕ ਕੇ,
ਕਹਿੰਦੀ ਏ ਦਰਸ ਕਰਨ ਦੇ,
ਮਾਹੀ ਬਖਸ਼ਨ ਹਾਰ ਦੇ।

ਨੈਣਾਂ ਚੋਂ 'ਨੀਰ' ਡੁੱਲ੍ਹਦੇ, ਇਕੋ ਨੇ ਦਾਤ ਮੰਗਦੇ;
ਭੁੱਲਾਂ ਭੁੱਲਾ ਕੇ ਸਾਰੀਆਂ, ਲਿਖਿਆ ਬੇਦਾਵਾ ਪਾੜ ਦੇ।

"ਨੀਰ"



# ਪਤੰਗਾ

ਸਜਨਵਾ ਆ ਜਾ ਰੇ (ਇਸ਼ਾਰਾ)

ਪਤੰਗੇ ਨਾ ਜਾ ਵੇ
ਨਾ ਜਾ
ਸ਼ਮਾਂ ਦੇ ਕੋਲ
ਸ਼ੌਕ, ਪਿਆਰ ਦੇ ਆਖੇ ਲਗ ਕੇ
ਜਿੰਦੜੀ ਨੂੰ ਨਾ ਰੋਲ।

ਤੇਰੇ ਅੰਦਰ ਅੱਗ ਪ੍ਰੇਮ ਦੀ
ਸ਼ਮ੍ਹਾਂ ਹੈ ਤੇਰੀ ਸਜਣੀ,
ਅੱਗ ਨਾਲ ਅੱਗ ਬੁਝਾਵਨ ਜਾਵੇ,
- ਸੜ ਜਾਵੇਂ ਅਣਭੋਲ
ਪਤੰਗੇ ਨਾ ਜਾ ਵੇ।

"ਨੀਰ"



# ਤੜਪਾਂ ਵੇ !

ਬਰਸੋ ਰੇ (ਤਾਨਸੈਨ)

ਮੈਂ ਰੋਵਾਂ,
ਮੇਰਾ ਜੀਅ ਸੜੇ,
ਸਹਿਕੇ ਮੇਰੀ ਆਸ।
ਨੈਣ ਕਹਿਣ,
ਪੀਆ ਮਿਲੇ,
ਦਰਸ਼ਨ ਦੀ ਹੈ ਆਸ।

ਤੜਪਾਂ ਵੇ ! ਤੜਪਾਂ ਵੇ !!
ਨੀਲੇ ਦੇ ਅਸਵਾਰ, ਦਰਸ ਬਿਨ ਤੜਪਾਂ ਵੇ !
ਜੀਕੁਰ ਜਲ ਬਿਨ ਮੀਨਾਂ ਤੜਪੇ
ਤੜਪਾਂ ਵੇ !

ਨਾਮ ਦਾ ਚੱਪੂ ਲੈ ਕੇ ਆਵੋ।
ਭਵ ਸਾਗਰ ਤੋਂ ਪਾਰ ਲਗਾਵੋ।
ਦੁਖ ਭੰਜਣ ਦੁਖ-ਹਰਤਾ ਦਾਤਾ;
ਮੇਰੀਆਂ ਭੁੱਲਾਂ ਭੁਲਾਓ ਜੀ
ਤੜਪਾਂ ਵੇ, ਤੜਪਾਂ ਵੇ !!

ਅਉਗੁਣ ਕੀਤੇ ਚੇਤੇ ਕਰ ਕਰ ਤੜਪਾਂ।
ਮਰ ਮਰ ਜੀਵਾਂ, ਜੀ ਜੀ ਕੇ ਮੈਂ ਤੜਪਾਂ
ਤੜਪਾਂ ਵੇ !

'ਨੀਰ'

# ਮੇਰੇ ਪ੍ਰੀਤਮ

ਬੇਕਸੋਂ ਕੀ ਜ਼ਿੰਦਗਾਨੀ ਕਾ (ਸਹਾਰਾ)

ਤੇਰੇ ਬਾਝੋਂ ਮੇਰੇ ਪ੍ਰੀਤਮ,
ਹਿੰਦ ਵਾਲੀ ਕੌਣ ਹੈ ?
ਸਾਡੀਆਂ ਆਸਾਂ ਦੇ ਇਸ,
ਗੁਲਸ਼ਨ ਦਾ ਵਾਲੀ ਕੌਣ ਹੈ ?

ਸਾਡੇ ਦਿਲ ਦਾ ਹਾਲ ਸਾਡੇ ਹੰਝੂਆਂ ਤੋਂ ਪੁਛ ਲੈ,
ਕਲ੍ਹ ਦਾਤਾ ਕੌਣ ਸੀ ਤੇ ਅੱਜ ਸਵਾਲੀ ਕੌਣ ਹੈ ?

ਦਰਦਾਂ ਮਾਰੇ ਦੀ ਤੂੰ ਰਖ ਲੈ
ਲਾਜ ਖਾਲੀ ਮੋੜ ਨਾ,
ਮੋੜਦਾ ਮਸਤਾਨਿਆਂ ਨੂੰ,
ਦਰ ਤੋਂ ਖਾਲੀ ਕੌਣ ਹੈ ?

"ਮਸਤਾਨਾ,"



# ਪ੍ਰੀਤਮ ਪਿਆਰੇ

ਅਬ ਤੇਰੇ ਸਿਵਾ...... (ਕਿਸਮਤ)

ਹੁਣ ਤੇਰੇ ਬਿਨਾਂ ਕੋਈ ਨਹੀਂ ਪ੍ਰੀਤਮ ਪਿਆਰੇ ।
ਜੋ ਡੋਲ ਰਹੀ ਜਿੰਦੜੀ ਨੂੰ ਲਾ ਦੇਵੇ ਕਿਨਾਰੇ ।
ਤੇਰੀਆਂ ਉਡੀਕਾਂ-ਮਾਰੀ ਜਿੰਦੜੀ ਹੈ ਰੋ ਰਹੀ,
ਨੈਣਾਂ ਦੇ 'ਨੀਰ' ਸੇਤੀ, ਦੁਖੜੇ ਹੈ ਧੋ ਰਹੀ,
ਹੁਣ ਤੇਰੇ ਬਿਨਾਂ ਜੀਵੇ ਪ੍ਰੀਤਮ ਕਿਸ ਦੇ ਸਹਾਰੇ ।
ਜੋ ਡੋਲ ਰਹੀ........

ਫਾਂਸੀ ਛੁੜਾਏ ਕਿਹੜਾ
ਆ ਕੇ ਗੁਲਾਮ ਦੀ
ਹੈ ਓਟ ਇਕ ਪ੍ਰੀਤਮ
ਬਸ ਤੇਰੇ ਨਾਮ ਦੀ
ਦੁਖ ਦੇਖ ਮੇਰਾ ਰੋਂਦੇ ਨੇਂ ਆਕਾਸ਼ ਦੇ ਤਾਰੇ ।
ਪ੍ਰੀਤਮ !.........ਪ੍ਰੀਤਮ !!!
ਹੁਣ ਤੇਰੇ ਬਿਨਾਂ...,........

"ਨੀਰ"



# ਸੁੰਦਰ ਜੋੜੇ

ਦੁਨੀਆ ਮੇਂ ਸਭ ਜੋੜੇ ਜੋੜੇ (ਸ਼ਾਰਦਾ)

ਕਲਗੀਧਰ ਨੇ ਸੁੰਦਰ ਜੋੜੇ।
ਹਸਦੇ ਹਸਦੇ ਤੋੜੇ।
ਵਾਹ ਵਾਹ ਵੇ ਪ੍ਰੀਤਮ, ਜੋੜੇ ਤੋੜੇ।
ਕਲਗੀਧਰ ਨੇ.. ...

ਵਡੀ ਜੋੜੀ ਪਈ ਨੂਰ ਖਿਲਾਰੇ,
ਵਿਚ ਚਮਕੌਰ ਦੇ ਚਮਕਾਂ ਮਾਰੇ,
ਦੁਸ਼ਮਨ ਦੇ ਮੂੰਹ ਤੋੜੇ।
ਵਾਹ ਵਾਹ ਜੀ ਪ੍ਰੀਤਮ, ਤੋੜੇ ਤੋੜੇ।
ਕਲਗੀਧਰ ਨੇ......

ਦੂਜੀ ਜੋੜੀ ਸਰਹੰਦ ਦੇ ਅੰਦਰ,
ਚਿਣੀ ਜ਼ਾਲਮਾਂ ਕੰਧ ਦੇ ਅੰਦਰ,
ਕੌਣ ਪਾਪੀ ਨੂੰ ਮੋੜੇ ?
ਜੀ ਨੂਰੀ ਪ੍ਰੀਤਮ, ਮੋੜੇ ਮੋੜੇ।
ਕਲਗੀਧਰ ਨੇ......

'ਮਸਤਾਨਾ'

# ਲੁਟਾਏ ਹੋਏ ਨੇ

ਨਜ਼ਾਰੇ ਹੂਏ ਹੈਂ (ਜਵਾਨੀ)

ਗਵਾਏ ਹੋਏ ਨੇ,
ਲੁਟਾਏ ਹੋਏ ਨੇ,
ਆਜ਼ਾਦੀ ਲਈ ਬੱਚੇ ਕੁਹਾਏ ਹੋਏ ਨੇ।
ਉਸਾਰਨ ਲਈ ਮਹਿਲ,
ਸਿਖੀ ਦੇ ਉੱਚੇ,
ਨੀਹਾਂ 'ਚਿ ਬੱਚੇ ਚਿਨਾਏ ਹੋਏ ਨੇ।
ਜਗਾਵਨ ਲਈ ਜੋਤ
ਆਜ਼ਾਦੀ ਵਾਲੀ,
ਜੀਵਨ ਦੇ ਦੀਵੇ ਬੁਝਾਏ ਹੋਏ ਨੇ।
ਗਵਾਏ ਹੋਏ ਨੇ,
ਲੁਟਾਏ ਹੋਏ ਨੇ।

'ਨੀਰ'



# ਪ੍ਰਾਨੀ ਬਾਵਰਾ !

ਪੰਛੀ ਬਾਵਰਾ (ਸੂਰ ਦਾਸ)

ਪ੍ਰਾਨੀ ਬਾਵਰਾ ਮਾਇਆ 'ਚਿ ਫਸਦਾ ਜਾਏ ।

ਆਉਂਦੀ ਵੇਖ ਕੇ ਝੂਠੀ ਮਾਇਆ, ਸੌ ਸੌ ਖੁਸ਼ੀ ਮਨਾਏ ।
ਧੁੱਪ ਛਾਂ ਵਾਂਙ ਝੂਠੀ ਮਾਇਆ,
ਛਾਏ ਤੇ ਢੱਲ ਜਾਏ
ਮਾਇਆ 'ਚਿ

ਤੂੰ ਨਾ ਸਮਝੇਂ ਪਗਲੇ ਪ੍ਰਾਨੀ
ਝੂਠੀ ਮਾਇਆ ਫ਼ਾਨੀ
ਵਾਂਙ ਚਕੋਰੇ ਪ੍ਰੀਤ ਵਧਾਵੇਂ
ਉਹ ਚੰਨ ਵਾਂਙ ਘੱਟ ਜਾਏ
ਪ੍ਰਾਨੀ ਬਾਵਰਾ.........

"ਨੀਰ"



# ਅਰਸ਼ੀਂ ਵੱਸੇ

ਪੰਛੀ ਜਾ (ਸ਼ਾਰਦਾ)

ਪੰਛੀ ਜਾ !

ਅਰਸ਼ੀਂ ਵੱਸੇ, ਪ੍ਰੀਤਮ ਮੇਰਾ, ਉਸ ਨੂੰ ਹਾਲ ਸੁਣਾ
ਜਿੰਦ ਰੋਵੇ ਜੀਵਨ ਬਿਤਾ
ਹਾਲ ਹੋਇਆ ਵਾਂਙ ਫਕੀਰਾਂ।
ਆਪਣੇ ਪੈਂਰੀ ਮੋਹ ਦੀਆਂ,
ਆਪੇ ਪਾਈਆਂ ਜ਼ੰਜੀਰਾਂ
ਤੂੰ ਹੀ ਛੁੜਾ।
ਅਰਸ਼ੀਂ ਵੱਸੇ.......

ਨੈਣਾਂ ਨੇ ਮੋਤੀ ਰੋਲੇ
ਭੁਲਦਾ 'ਨੀਰ' ਮੇਰੇ ਦੁਖ ਫੋਲੇ
ਪਾਪ ਸਾਗਰ ਵਿਚ ਜੀਵਨ ਬੇੜੀ;
ਖਾਵੇ ਪਈ ਹਚਕੋਲੇ
ਕੰਢੇ ਲਾ,
ਅਰਸ਼ੀਂ ਵੱਸੇ.......

"ਨੀਰ"



# ਪਤੰਗਾ

ਮਤ ਛੇੜ ਦਿਲੋਂ ਕੇ ਤਾਰ (ਤੂਫ਼ਾਨ ਮੇਲ ਕੀ ਵਾਪਸੀ)

ਜਿੰਦ ਦੇਵੇ ਆਪਣੀ ਵਾਰ,
ਪਰ ਨਹੀਂ ਮੰਨਦਾ ਪਤੰਗਾ ਹਾਰ।
ਸੜ ਕੇ ਉਸ ਦਾ ਹੋ ਰਹਿੰਦਾ ਏ,
ਹੱਥ ਜ਼ਿੰਦੜੀ ਤੋਂ ਧੋ ਬਹਿੰਦਾ ਏ,
ਪਿਆਰ ਸਮੁੰਦਰੋਂ ਹੋ ਜਾਂਦਾ ਏ,
ਬੇੜੀ ਬਿਨ ਉਸ ਪਾਰ।
ਜਿੰਦ ਦੇਵੇ.............

ਸਭ ਦੇ ਬੁਲ੍ਹਾਂ ਤੇ ਇਹ ਕਹਾਣੀ,
ਪਿਆਰ ਓਸ ਦਾ ਉਸ ਦੀ ਜਵਾਨੀ,
ਪਿਆਰ ਬਿਨਾਂ ਇਹਦਾ ਕੋਈ ਨਾ ਬੇਲੀ।
ਸਜਣ ਪਤੰਗਾ, ਸ਼ਮ੍ਹਾਂ ਸਹੇਲੀ।
ਲੋਕਾਂ ਦੇ ਹਾਸੇ ਤੋਂ ਉਚੇਰਾ,
ਹੈ ਇਸ ਦਾ ਸੰਸਾਰ।
ਜਿੰਦ ਦੇਵੇ.............

'ਨੀਰ'



# ਮੇਰਾ ਵਾਲੀ

## ਦੁਖੀਆ ਜੀਅਰਾ (ਤਾਨ ਸੇਨ)

ਦਰਦਾਂ ਮਾਰੀ ਜ਼ਿੰਦੜੀ ਰੋਵੇ,
ਕਿਥੇ ਗਿਆ ਮੇਰਾ ਵਾਲੀ ।
ਟੋਟੇ ਜਿਗਰ ਦੇ ਵਾਰ ਕੇ ਜਿਸ ਨੇ,
ਕੀਤੀ ਸੀ ਰਖਵਾਲੀ ।

ਸੁਖੀ ਵਸੇਂਦੇ ਹਿੰਦ ਵਿਚ ਤੇਰੇ,
ਅੱਗ ਗ਼ੈਰਾਂ ਨੇ ਬਾਲੀ ।
ਇਹ ਅੱਗਨੀ ਨਹੀਂ ਮੇਰੇ ਪ੍ਰੀਤਮ,
ਲਹੂ ਬਿਨ ਬੁਝਣ ਵਾਲੀ ।

ਤੂੰ ਦੱਸ ਪ੍ਰੀਤਮ ਹਾਏ ਸਾਨੂੰ,
ਹੁਣ ਅੱਜ ਖ਼ੂਨ ਦਏਗਾ ਕਿਹੜਾ ।
ਕੀਕੁਰ ਵੱਸੇ ਉਹ ਫੁਲਵਾੜੀ,
ਤੁਰ ਜਾਵੇ ਜਦ ਮਾਲੀ ।

'ਨੀਰ'

---

# ਆ ਰਾਹੇ ਪਾ ਜਾ

ਘਟਾ ਘਣਘੋਰ ਘੋਰ (ਤਾਨ ਸੇਨ)

ਸੱਜਣ ਜਿਹੇ ਠੱਗ ਚੋਰ,
ਮੁਖ ਹੋਰ, ਮਨ ਹੋਰ,

ਆ ਰਾਹੇ ਪਾ ਜਾ।

ਆ ਜਾ ! ਪਿਆਰੇ ਨਾਨਕ ਆ ਜਾ ।

ਵਲੀ ਕੰਧਾਰੀ ਵਾਕਰ ਸਾਡੇ,
ਹਿਰਦੇ ਪੱਥਰ ਹੋਏ ।
ਯਾਦ ਤੇਰੀ ਵਿਚ ਬੈਠ ਕੇ ਪ੍ਰੀਤਮ,
ਕਦੇ ਨਹੀਂ ਇਹ ਰੋਏ ।

ਲਾਇਆ ਜਿਵੇਂ ਸਿਲ੍ਹ ਤੇ–ਪੱਥਰ ਵਰਗੇ ਦਿਲ ਤੇ

ਨਾਮ ਪੰਜਾ ਲਾ ਜਾ
ਆ ਜਾ......

ਮੇਰਾ ਹਿਰਦਾ ਰਹਿ ਰਹਿ ਆਖੇ:
ਮੇਰੇ ਪ੍ਰੀਤਮ ਆ ਜਾ !

ਪਿਛਲੇ ਅਉਗੁਣ ਬਖਸ਼ ਨਾ ਭਾਵੇਂ,
ਅਗੋਂ ਰਾਹੇ ਪਾ ਜਾ !

ਨੈਣਾਂ ਵਿਚੋਂ ਡੁਲ੍ਹੇ 'ਨੀਰ',
ਕਿਹੜਾ ਬਨ੍ਹਾਵੇ ਧੀਰ ?

ਤੂੰ ਫੇਰਾ ਪਾ ਜਾ !
ਆ ਜਾ !

'ਨੀਰ'



# ਤੇਰੇ ਲਾਲ

ਮੇਰੇ ਹਾਲ ਪਰ........ (ਜ਼ਿਮੀਂਦਾਰ)

ਤੇਰੇ ਲਾਲ ਜੁ ਲਾਲਾਂ ਤੋਂ ਮਹਿੰਗੇ ਚਾਰੇ।
ਤੂੰ ਉਹ ਪੰਥ ਪਿਆਰੇ ਦੇ ਪਿਆਰਾਂ ਤੋਂ ਵਾਰੇ।

ਕਿਸੇ ਪੰਥ ਲਈ ਸਿਰ ਤਲੀ ਤੇ ਟਿਕਾਇਆ,
ਆਇਆ ਬਣ ਕੇ ਦਰਵੇਸ਼ ਤੇਰੇ ਦਵਾਰੇ।

ਕਿਸੇ ਦੇਸ਼ ਲਈ ਫਾਂਸੀ ਦੇ ਰੱਸਿਆਂ ਤੇ,
ਬਿਨਾਂ ਪੀਂਘ ਜੀਵਨ ਨੂੰ ਦਿਤੇ ਹੁਲਾਰੇ।

ਭਾਰਤ ਲਈ ਸਾਰਾ ਸਰਬੰਸ ਲੁਟਾ ਕੇ,
ਪਏ ਪੈਰੀਂ ਛਾਲੇ, ਸੁਤੇਂ ਮਾਛੀਵਾੜੇ।

'ਨੀਰ'



## ਰਾਹੀਆ ! ਭੁੱਲਾਂ ਨੂੰ ਬਖਸ਼ਾ

ਧੀਰੇ ਧੀਰੇ ਆ ਰੇ ਬਾਦਲ (ਕਿਸਮਤ) ਭਾਗ ਦੂਜਾ

ਛੇਤੀ ਛੇਤੀ ਜਾ ਵੇ ਰਾਹੀਆ ਛੇਤੀ ਛੇਤੀ ਜਾ
ਚਰਨੀਂ ਢਹਿ ਕੇ ਸਤਿਗੁਰਾਂ ਦੀ ਭੁੱਲਾਂ ਨੂੰ ਬਖਸ਼ਾ

ਛੇਤੀ ਜਾ ਤੂੰ ਕੋਲ ਪੀ ਦੇ,
ਦੁਖ ਸੁਣਾ ਦੇ ਸਾਰੇ ਜੀ ਦੇ,

ਹਾਲ ਕਹਿ ਦਈਂ ਪੰਥ ਦੀ ਪਿਆਰੀ ਕਿਆਰੀ ਦੇ,
ਫੁੱਟ ਖਿਜ਼ਾਂ ਨੇ ਫੁਲ ਸੁਕਾਏ ਇਸ ਵਿਚਾਰੀ ਦੇ।

ਰੋ ਰੋ ਰੋਂਦੇ ਦੇਸ਼ ਦਾ ਤੂੰ ਦੇਵੀਂ ਹਾਲ ਸੁਣਾ !

ਵੇ ਰਾਹੀਆ ! ਦੇਵੀਂ ਹਾਲ ਸੁਣਾ !
ਚਰਨੀਂ ਢਹਿ ਕੇ.........................

ਓ ਹਿੰਦ ਵਾਲੀ ਦੇਸ ਖਾਤਰ ਦੁਖ ਸਹਾਰੇ ਤੂੰ
ਲਾਲ ਲਾਲਾਂ ਤੋਂ ਅਮੁੱਲੇ ਚਾਰੇ ਵਾਰੇ ਤੂੰ

ਜਿਸ ਦੇਸ ਲਈ ਸਰਬੰਸ ਲੁਟਾਇਆ
ਰੋਂਦਾ ਏ ਉਹ ਦੇਸ਼
ਰੋਂਦੇ ਹੋਏ ਦੇਸ਼ ਦਾ,
ਸੁਣ ਮਾਹੀ ਇਹ ਸੰਦੇਸ਼:-

ਜਾਨ ਹਾਏ ਬੁਲ੍ਹਾਂ ਤੇ ਆਈ ਏ ।
ਸੁਣ ਲੈ ਪੀ ਮੇਰੀ ਦੁਹਾਈ ਏ ।

ਦੇ ਜਾਏਂ ਜੇ ਇਕ ਮੈਨੂੰ ਨਾਮ ਦੀ ਮਾਲਾ,
ਕੱਟ ਦੇਵੇਂ ਗੇੜ ਜੋ ਚੁਰਾਸੀਆਂ ਵਾਲਾ,

ਆਰ ਕਰ ਜਾਂ ਪਾਰ ਭਾਵੇਂ ਦੇਂਦਾ ਜਾ ਦੀਦਾਰ,
ਮੈਂ ਕਹਾਂ ਦੀਦਾਰ ਹੋ ਗਏ ਹੋ ਗਿਆ ਬਸ ਪਾਰ,

ਸੁਣ ਕੇ ਤੇਰੀ ਇਹ ਕਹਾਣੀ
ਸੀਨੇ ਲਏਗਾ ਲਾ,
ਵੇ ਰਾਹੀਆ ! ਸੀਨੇ ਲਏਗਾ ਲਾ !

'ਨੀਰ'



# ਪਾਣੀ

(ਤਰਜ਼:–ਹੀਰ)

ਹੈਸੀ ਭਾਈ ਘਨੱਯਾ ਇਕ ਸਿਖ ਸਿਦਕੀ,
ਸੇਵਾ ਕਰੇ ਉਹ ਨਿਤ ਪਿਆਲ ਪਾਣੀ।

ਐਸੇ ਪ੍ਰੇਮ ਦੇ ਨਾਲ ਉਹ ਫਟ ਧੋਵੇ,
ਦੇਵੇ ਫਟੜਾਂ ਤਾਈਂ ਉਠਾਲ ਪਾਣੀ।

ਸਿਖਾਂ ਗੁਰਾਂ ਦੇ ਅਗੇ ਸ਼ਿਕੈਤ ਕੀਤੀ:
'ਪਿਆਵੇ ਤੇਰਾ ਘਨੱਯਾ ਕਮਾਲ ਪਾਣੀ।

'ਉਹਦੇ ਪਾਣੀ ਵਿਚ ਖਬਰੇ ਸੰਜੀਵਣੀ ਏ ?
ਦੇਵੇ ਮੁਰਦਿਆਂ ਤਾਈਂ ਜਿਵਾਲ ਪਾਣੀ।

'ਓਹਨੂੰ ਪੁੱਛੋ ਤਾਂ ਸਹੀ ਕਿ ਵੈਰੀਆਂ ਨੂੰ,
ਪਿਐਂਦਾ ਫਿਰੇ ਕਿਉਂ ਦੀਨ ਦਿਆਲ ਪਾਣੀ ?

'ਪਾਣੀ ਤੇਰੇ ਘਨੱਯੇ ਦਾ ਅਜ ਕਿਧਰੇ,
ਦੇਵੇ ਸਾਡੀਆਂ ਜੜ੍ਹਾਂ ਨਾ ਗਾਲ ਪਾਣੀ !'

ਸੱਦ ਕੇ ਭਾਈ ਘਨੱਯੇ ਨੂੰ ਕਹਿਣ ਲਗੇ :
'ਦੇਵੇਂ ਫਟੜਾਂ ਨੂੰ ਭਾਲ ਭਾਲ ਪਾਣੀ।

'ਐਪਰ ਸਿੰਘ ਨੇ ਤੇਰੀ ਸ਼ਿਕੈਤ ਕਰਦੇ,
ਦੇਂਦਾ ਨਹੀਂ ਤੂੰ ਨਾਲ ਖ਼ਿਆਲ ਪਾਣੀ।

'ਜਾਣੇਂ ਫ਼ਰਕ ਨਾ ਸਿਖ ਤੇ ਤੁਰਕ ਅੰਦਰ,
ਹੋਣ ਵੈਰੀ ਵੀ ਪੀ ਕੇ ਨਿਹਾਲ ਪਾਣੀ।

'ਇਕੋ ਨਜ਼ਰ ਨਾਲ ਵੇਖਦਾ ਸਾਰਿਆਂ ਨੂੰ,
ਪਿਆਉਂਦਾ ਜਾਏਂ ਪ੍ਰੇਮ ਦੇ ਨਾਲ ਪਾਣੀ।'

ਹੱਥ ਜੋੜ ਕੇ ਅਗੋਂ ਜਵਾਬ ਦਿਤਾ,
ਦੋਹਾਂ ਅੱਖਾਂ ਵਿਚ ਭਰ ਕੇ ਵਿਸ਼ਾਲ ਪਾਣੀ।

'ਤੂੰ ਤਾਂ ਦੂਈ ਦਾ ਸਬਕ ਪੜ੍ਹਾਇਆ ਈ ਨਹੀਂ,
ਦੇਵਾਂ ਫੇਰ ਕਿਉਂ ਵਿਤਕਰੇ ਨਾਲ ਪਾਣੀ ?

'ਫਟੜ ਹੋ ਕੇ ਘੋਰ ਘਮਸਾਨ ਅੰਦਰ,
ਜਦ ਕੋਈ ਮੰਗਦੈ ਹੋ ਨਿਢਾਲ ਪਾਣੀ।

'ਜਿਥੇ ਜਾਵਾਂ ਮੈਂ ਤੇਰਾ ਹੀ ਰੂਪ ਦਿਸੇ,
ਤੇਰੇ ਮੁਖ 'ਚ ਦਿਆਂ ਚਵਾਲ ਪਾਣੀ।'

ਸਾਹਿਬਾਂ ਘੁਟ ਕਲੇਜੜੇ ਨਾਲ ਲਾਇਆ,
ਰਹੇ ਸਨ ਖ਼ੁਸ਼ੀ ਵਿਚ ਨੈਣ ਉਛਾਲ ਪਾਣੀ।

ਤ੍ਰਬੀ ਮਲ੍ਹਮ ਦੀ ਦਿਤੀ ਤੇ ਕਹਿਣ ਲਗੇ:
'ਮੁਕੇ ਮਸ਼ਕ ਵਿਚ ਨਾ ਕਿਸੇ ਕਾਲ ਪਾਣੀ।

ਮੇਰੇ ਸਿਦਕੀਆ! ਅਗੇ ਤੋਂ ਯਾਦ ਰਖੀਂ,
ਮੰਗੇ ਜਦੋਂ ਕੋਈ ਹੋ ਕੇ ਬੇਹਾਲ ਪਾਣੀ।

'ਨੀਰ' ਪੂੰਝ ਕੇ ਫੱਟਾਂ ਤੇ ਮਲ੍ਹਮ ਲਾਵੀਂ,
ਦੇਵੇਂ ਜਿਸ ਨੂੰ ਤੂੰ ਮੇਰੇ ਲਾਲ ਪਾਣੀ।'

'ਨੀਰ'

---

# ਕੀ ਜਾਣੇਂ ?

ਵੋਹ ਭੋਲਾ ਬਾਲਮ ਕਿਆ ਜਾਨੇ (ਸਹਾਰਾ)

ਇਹ ਕਮਲੀ ਦੁਨੀਆ ਕੀ ਜਾਨੇ ?
ਕਿਉਂ ਚੋਜੀ, ਚੋਜ ਖਿਲਾਰੇ ਸਨ ?
ਕਿਉਂ ਤੇਗ ਬਹਾਦਰ ਵਾਰੇ ਸਨ ?
ਕਿਉਂ ਸਾਜੇ ਪੰਜ ਪਿਆਰੇ ਸਨ ?
ਚੁਣ ਚੁਣ ਕੇ ਦਰਦੀ 'ਮਸਤਾਨੇ'।
ਇਹ ਕਮਲੀ.........

ਕਿਉਂ ਚੋਜੀ ਪੁੱਤਰ ਕੁਹਾਏ ਸਨ ?
ਸੁਖ ਛਡ ਕੇ ਦੁੱਖ ਅਪਨਾਏ ਸਨ।
ਕਿਉਂ ਨੀਲੇ ਬਾਣੇ ਪਾਏ ਸਨ ?
ਉਸ ਦੇਸ਼ ਦੇ ਸੱਚੇ ਦੀਵਾਨੇ।
ਇਹ ਕਮਲੀ.........

"ਮਸਤਾਨਾ"

# ਟੁੱਟੇ ਦਿਲਾਂ ਨੂੰ ਜੋੜਿਆ

ਆਂਖੋਂ ਮੇਂ ਬਸ ਗਏ ਹੈਂ ਵੋਹ (ਪਾਪੀ)

ਅੱਖਾਂ ਦੇ ਤਾਰੇ ਡੋਬ ਕੇ,
ਲੋਕਾਂ ਦੇ ਚੈਨ ਬਚਾਏ ਤੂੰ।

ਟੋਟੇ ਜਿਗਰ ਦੇ ਵਾਰ ਕੇ,
ਟੁੱਟੇ ਦਿਲਾਂ ਨੂੰ ਜੋੜਿਆ,

ਸੀਨਾ ਕਦੀ ਚੀਰ ਕੇ,
ਦਿਲ ਦੇ ਨਾ ਦਾਗ਼ ਦਿਖਾਏ ਤੂੰ।

ਦੁੱਖਾਂ ਤੋਂ ਡਰਦੇ ਨੱਸ ਗਏ,
ਬੇ-ਮੁਖ ਹੋ ਭਾਵੇਂ ਕਈ,

ਭੁੱਲਾਂ ਭੁਲਾ ਕੇ ਸਾਰੀਆਂ,
ਸੀਨੇ ਦੇ ਨਾਲ ਲਾਏ ਤੂੰ।

"ਨੀਰ"

# ਪ੍ਰੀਤਮ ਕਲਗ਼ੀਆਂ ਵਾਲੇ !

ਓ ਸਾਈਕਲ ਵਾਲੀ ਨਾਰੀ (ਸਹਾਰਾ)

ਦੇਸ਼ ਨੂੰ ਭੁੱਲਣੇ ਨਹੀਂ, ਮਿਟ ਕੇ ਵੀ ਅਹਿਸਾਨ ਤੇਰੇ।
ਦੇਸ਼ ਤੋਂ ਕੁਰਬਾਨ ਮੈਂ ਤੂੰ, ਦੇਸ਼ ਹੈ ਕੁਰਬਾਨ ਤੇਰੇ।
ਧੰਨ ਜਿਗਰਾ ਸੀ ਤੇਰਾ, ਜੋ ਨਾ ਡੋਲਿਆ ਸੁਣ ਕੇ;
ਨੀਹਾਂ 'ਚਿ ਜ਼ਾਲਮਾਂ ਨੇ, ਚਿਣ ਦਿਤੇ ਨੇ ਅਰਮਾਨ ਤੇਰੇ।

ਓ ਪ੍ਰੀਤਮ ਕਲਗ਼ੀਆਂ ਵਾਲੇ।
ਤੇਰੇ ਵੇਖੇ ਚੋਜ ਨਿਰਾਲੇ।

ਘੋੜੀਆਂ ਤੇ ਚਾੜ੍ਹ ਕੇ, ਨਾ ਬੰਨ੍ਹ ਕੇ ਗਾਨੇ ਵੇਖੇ।
ਜਿਗਰ ਦੇ ਟੋਟੇ ਅੱਖੀਂ, ਬਣਦੇ ਫ਼ਿਸਾਨੇ ਵੇਖੇ।
ਤੇਰੇ ਮੈਖ਼ਾਨੇ 'ਚੋਂ ਕਰ, ਪਾਨ ਅੰਮ੍ਰਿਤ ਜਿਸ ਲਿਆ;
ਉਹ ਸਦਾ ਸਿਰ ਤੋਂ ਬਿਨਾਂ, ਲੜਦੇ ਜ਼ਮਾਨੇ ਵੇਖੇ।

ਹਏ 'ਮਸਤਾਨੇ' ਮਤਵਾਲੇ।
ਓ ਪ੍ਰੀਤਮ ਕਲਗ਼ੀਆਂ ਵਾਲੇ।

"ਮਸਤਾਨਾ"



# ਗਾਨੇ ਹੋ ਗਏ !

(ਗ਼ਜ਼ਲ)

ਜਿਨ੍ਹਾਂ ਤੇ ਕੁਝ ਆਸ ਸੀ, ਉਹੋ ਬਿਗਾਨੇ ਹੋ ਗਏ ।
ਕਲ੍ਹ ਸਨ ਜੋ ਤੀਰ ਅੱਜ, ਉਹੋ ਨਿਸ਼ਾਨੇ ਹੋ ਗਏ ।

ਮੁੜ ਕੇ ਨਾ ਚੜ੍ਹਿਆ ਹਿੰਦ 'ਚਿ, ਸੁਖਾਂ ਦਾ ਸੂਰਜ ਡੁੱਬ ਕੇ,
ਹਿੰਦ ਲਈ ਤਲਵਾਰ, ਖੰਡਾ, ਸਭ ਫਿਸਾਨੇ ਹੋ ਗਏ ।

ਹਿੰਦ ਦੇ ਮੈਖ਼ਾਨਿਆਂ 'ਚ, ਭਾਣਾ ਐਸਾ ਵਰਤਿਆ,
ਪੈਮਾਨੇ ਸਾਕੀ ਬਣ ਗਏ, ਸਾਕੀ ਪੈਮਾਨੇ ਹੋ ਗਏ ।

ਭੈਣਾਂ ਭਰਾਵਾਂ 'ਚ ਹੋਣੀ, ਏਦਾਂ ਤਰੇੜਾਂ ਪਾ ਗਈ,
ਰਖੜੀਆਂ ਭੈਣਾਂ ਦੀਆਂ, ਮੌਤਾਂ ਦੇ ਗਾਨੇ ਹੋ ਗਏ ।

ਮਨ ਸੀ 'ਮਸਤਾਨਾ' ਜਿਹੜਾ, ਕੀਨੇ ਦਾ ਡੇਰਾ ਹੋ ਗਿਆ,
ਅਜ ਦੇਸ਼ ਘਾਤਕ ਦੇਸ਼ ਦੇ ਦਰਦੀ ਦੀਵਾਨੇ ਹੋ ਗਏ ।

'ਮਸਤਾਨਾ'



# ਮਾਹੀ ਵੇ !

ਦੁਨੀਆ ਤੂਫਾਨ ਮੇਲ (ਜਵਾਬ)

ਮਾਹੀ ਓ ਮਾਹੀ ਆ ਵੀ ਜਾ।

ਆਵੀਂ ਪ੍ਰੀਤਮ ਛੇਤੀ ਆਵੀਂ।
ਡੁੱਬਦੇ ਭਾਰਤ ਤਾਈਂ ਬਚਾਵੀਂ।
'ਮਸਤਾਨੇ' ਨੂੰ ਟੋਟ ਆਈ ਏ;
ਅੰਮ੍ਰਿਤ ਘੁਟ ਪਿਲਾ ਵੀ ਜਾ, ਆ ਵੀ ਜਾ........

ਦੇਸ਼ ਮੇਰਾ ਕੰਗਾਲ ਹੈ ਹੋਇਆ,
ਭੁੱਖਾ ਅਜ ਬੰਗਾਲ ਹੈ ਹੋਇਆ,
ਭੁੱਖੀਆਂ ਰੂਹਾਂ ਵਿਲਕ ਰਹੀਆਂ ਨੇ;
ਆ ਕੇ ਹੁਣ ਵਰਚਾ ਵੀ ਜਾ। ਆ ਵੀ ਜਾ........

ਏਥੇ ਬੇ-ਅਣਖਾਂ ਦਾ ਡੇਰਾ।
ਦੁਖਾਂ ਦਰਦਾਂ ਪਾਇਆ ਘੇਰਾ।
ਏਥੇ ਜੀਅ ਨਹੀਂ ਲਗਦਾ ਮੇਰਾ;
ਜਾਂ ਸਦ ਲੈ ਜਾਂ ਆ ਵੀ ਜਾ। ਆ ਵੀ ਜਾ........

"ਮਸਤਾਨ"

———

# ਪ੍ਰੀਤਮ

(ਤਰਜ਼ ਹੀਰ)

ਇਕ ਦਿਨ ਜੰਗਲ 'ਚਿ ਮੰਗਲ ਰਚਾਉਣ ਖਾਤਰ,
ਤੁਰੀ ਜਾਂਦੀ ਸੀ ਮੇਰੀ ਸਰਕਾਰ ਪ੍ਰੀਤਮ।

ਉਡਦੇ ਪੰਛੀਆਂ ਕੀਤੀ ਪੁਕਾਰ ਰੋ ਰੋ,
ਕਰੋ ਮਿਹਰ ਦੀ ਨਜ਼ਰ ਇਕ ਵਾਰ ਪ੍ਰੀਤਮ।

ਕੰਡੇ ਸਰਸਾ ਦੇ ਕੌਤਕ ਰਚਾਵਨਾ ਸੀ,
ਕਿਹਾ ਖੇਵਟ ਨੂੰ ਹੋਣ ਲਈ ਪਾਰ ਪ੍ਰੀਤਮ।

ਚਰਨ ਪਰਸ ਕੇ ਉਸ ਜਵਾਬ ਦਿੱਤਾ,
ਹੋਵੋ ਬੇੜੀ ਦੇ ਵਿਚ ਸਵਾਰ ਪ੍ਰੀਤਮ।

ਚਰਨ ਰਖੇ ਤੇ 'ਨੀਰ' ਦੇ ਭਾਗ ਜਾਗੇ,
ਹੋਇਆ ਪਾਰ ਨਹੀਂ ਕਰ ਗਿਆ ਪਾਰ ਪ੍ਰੀਤਮ।

ਵੱਜੇ ਚਪੂ ਤੇ ਲਹਿਰਾਂ ਵੀ ਗੀਤ ਗਾਵਨ,
"ਜੈ ਜੈ ਕਾਰ ਪ੍ਰੀਤਮ, ਜੈ ਜੈ ਕਾਰ ਪ੍ਰੀਤਮ।"

ਬੇੜੀ ਖੇਂਵਦਾ ਇਹ ਮਲਾਹ ਸੋਚੇ,
ਕਹਿਸਾਂ ਦਿਓ ਕੋਈ ਸੋਨੇ ਦਾ ਹਾਰ ਪ੍ਰੀਤਮ।

ਐਪਰ ਦਿਲੇ ਵਿਚ ਗਿਆਨ ਦੀ ਛਲ ਉੱਠੀ,
ਇਹ ਤੇ ਹੈ ਮੇਰਾ ਤਾਰਨਹਾਰ ਪ੍ਰੀਤਮ।

ਪਾਰ ਹੋ ਕੇ ਤੇ ਭਾੜਾ ਦੇਣ ਖਾਤਰ,
ਮੋਹਰਾਂ ਕਢੀਆਂ ਜਦੋਂ ਦਾਤਾਰ ਪ੍ਰੀਤਮ।

ਫੜ ਲਏ ਚਰਨ ਤੇ ਨਿੰਮ੍ਰਤਾ ਨਾਲ ਆਖੇ,
ਮੈਂ ਨਹੀਂ ਪ੍ਰੇਮ ਦਾ ਕਰਦਾ ਵਪਾਰ ਪ੍ਰੀਤਮ।

ਅਜ ਤਕ ਦੇਖਿਆ ਨਹੀਂ ਭਾੜਾ ਕਦੀ ਲੈਂਦਾ,
ਖੇਵਨਹਾਰ ਕੋਲੋਂ ਖੇਵਨਹਾਰ ਪ੍ਰੀਤਮ।

ਮੈਂ ਜੋ ਕੀਤਾ ਏ ਸਰਸਾ ਤੋਂ ਪਾਰ ਤੈਨੂੰ,
ਮੈਨੂੰ ਕਰੀਂ ਭਵ-ਸਾਗਰੋਂ ਪਾਰ ਪ੍ਰੀਤਮ।

"ਨੀਰ"

